# ਇਸੇ ਕਲਮ ਤੋਂ

1. ਜਪੁ ਨਿਰਣੈ (ਸਟੀਕ)
2. ਅਕਾਲ ਉਸਤਤਿ ਨਿਰਣੈ (ਸਟੀਕ)
3. ਜੈਤਸਰੀ ਕੀ ਵਾਰ ਨਿਰਣੈ (ਸਟੀਕ)
4. ਚੰਡੀ ਕੀ ਵਾਰ ਨਿਰਣੈ (ਸਟੀਕ)
5. ਆਸਾ ਕੀ ਵਾਰ ਨਿਰਣੈ (ਸਟੀਕ)
6. ਨਿਰਬਾਣ ਕੀਰਤਨੁ
7. ਗੁਰਮਤਿ ਬੈਰਾਗ ਦਰਸ਼ਨ
8. ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ
9. ਅਨੰਦੁ ਸਹਿਬ (ਸਟੀਕ)
10. ਸੁਖਮਨੀ ਸਾਹਿਬ (ਸਟੀਕ)
11. ਸਾਡਾ ਗੁਰੂ
12. ਸ੍ਰੀ ਦਸਮ ਗ੍ਰੰਥ ਦਰਪਣ
13. ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
14. ਗੁਰਮਤਿ ਪ੍ਰਚਾਰ ਕਿੰਨ੍ਹਾਂ ਲੀਹਾਂ ਤੇ ?
15. ਵੈਰਾਗ ਲਹਿਰਾਂ ਤੇ ਸਫਲ ਜੀਵਨ
16. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ)

ੴ ਸਤਿਗੁਰ ਪ੍ਰਸਾਦਿ

# ਗੁਰਮਤਿ ਬੈਰਾਗ ਦਰਸ਼ਨ

-ਲੇਖਕ-

ਗਿ: ਹਰਿਬੰਸ ਸਿੰਘ

(ਭਾਈ ਸਾਹਿਬ)

ਫੈਲੋ

ਪੰਜਾਬੀ ਯੂਨੀਵਰਸਿਟੀ ਪਟਿਆਲਾ

ਗੁਰਮਤਿ ਨਿਰਣੈ ਪ੍ਰਕਾਸ਼ਨ

ਚੰਡੀਗੜ੍ਹ / ਪਟਿਆਲਾ

ਦੂਜੀ ਵਾਰ ਚਲਾਈ ੧੯੯੨

ਮਿਲਣ ਦਾ ਪਤਾ :

1. **ਸੁੰਦਰ ਬੁਕ ਡਿਪੋ**
   ਮਾਈ ਹੀਰਾ ਗੇਟ, ਜਲੰਧਰ

2. **ਐਚ.ਐਸ. ਕੋਹਲੀ**
   ਕੁਆਟਰ ਨੰ: 3543
   ਸੈਕਟਰ 22-D ਚੰਡੀਗੜ੍ਹ

ਪ੍ਰਕਾਸ਼ਕ

**ਗੁਰਮਤਿ ਨਿਰਣੈ ਪ੍ਰਕਾਸ਼ਨ**

17-ਏ, ਮੁਹੱਲਾ ਗੁਰੂ ਅੰਗਦਪੁਰਾ
ਸਰਹੰਦੀ ਗੇਟ, ਪਟਿਆਲਾ ।

ਛਾਪਕ
ਹਮਦਰਦ ਪ੍ਰਿੰਟਿੰਗ ਪ੍ਰੈਸ
ਜਲੰਧਰ

ਭੇਟਾ : 25/-

ੴ

ਅਸੰਖ ਬੈਰਾਗੀ ਕਹਹਿ ਬੈਰਾਗ,
ਸੋ, ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ, ,
ਗੁਰ ਕੀ ਕਾਰ ਕਮਾਵੈ ॥
(ਪੰ: ੬੩੪)

## ਸਮਰਪਣ

ਓਹਨਾਂ ਮਹਾਨ ਆਤਮਾਵਾਂ ਨੂੰ ਜਿੰਨ੍ਹਾਂ ਦੇ ਸੰਜੋਗ ਨਾਲ
ਮੈਨੂੰ ਗੁਰਸਿੱਖੀ ਜੀਵਨ ਪ੍ਰਾਪਤ ਹੋਇਆ
ਪਰ ਮੇਰੇ ਅੱਧ-ਖਿੜੇ ਜੀਵਨ ਵਿੱਚ
ਹੀ ਇਸ ਸੰਸਾਰ ਤੋਂ ਸਦਾ ਲਈ ਅਲੋਪ ਹੋ ਕੇ
ਪਰਮ ਜੋਤੀ ਵਿੱਚ ਲੀਨ ਹੋ ਗਏ ।

(ਹ.ਸ.)

ੴ

## ਦੂਜਾ ਸੰਸਕਰਣ

ਭਾਵੇਂ 'ਗੁਰਮਤਿ ਬੈਰਾਗ ਦਰਸ਼ਨ' ਨੂੰ ਪ੍ਰਕਾਸ਼ਤ ਹੋਇ 19 ਵਰ੍ਹੇ ਲੰਘ ਗਏ ਹਨ ਪ੍ਰੰਤੂ ਇਸ ਵਿਚ ਅੰਕਿਤ ਬੈਰਾਗ ਉਸੇ ਤਰ੍ਹਾਂ ਅੰਮ੍ਰਿਤ ਰੱਸ ਨਾਲ ਭਰਪੂਰ ਹੈ। ਜਿਵੇਂ ਕੋਈ ਗੁਰਮਤਿ ਬੈਰਾਗੀ ਨਾਮ ਸਿਮਰਨ ਦੀ ਸਹਜ ਸਮਾਧੀ ਵਿਚ ਲੀਨ ਹੋ ਕੇ ਆਤਮਿਕ-ਅਨੰਦ ਮਾਣ ਰਿਹਾ ਹੋਵੇ। ਬੈਰਾਗ ਕਿਸੇ ਨੂੰ ਵਿਖਾਉਣ ਵਾਲੀ ਵਸਤੂ ਨਹੀਂ, ਇਹ ਤਾਂ ਜਿਗਿਆਸੂ ਦੇ ਮਨ ਨੂੰ ਗੁਰ ਪਰਮੇਸ਼ਰ ਜੀ ਦੇ ਪਾਵਨ ਚਰਨਾ ਨਾਲ ਜੋੜਨ ਵਾਲੀ ਅਲੱਭ ਤੇ ਅਮੋਲਕ ਵਸਤੂ ਹੈ।

ਕਈ ਪਾਠਕ ਦੂਸਰੇ ਦੀਆਂ ਲਿਖੀਆਂ ਹੋਈਆਂ ਸਾਰੀਆਂ ਪੁਸਤਕਾਂ ਦੀ ਮੰਗ ਕਰਦੇ ਹਨ ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਦੇ ਰੁਝੇਵੇਂ ਕਾਰਨ ਹੋਰ ਪੁਸਤਕਾਂ ਦੀ ਪ੍ਰਕਾਸ਼ਨ ਦਾ ਕੰਮ ਠਪ ਪਿਆ ਹੈ। ਇਸ ਪੁਸਤਕ ਦੀ ਦੂਜੀ ਸੰਸਕਰਣ ਦਾ ਉਦਮ ਗੁਰੂ ਪਾਤਸ਼ਾਹ ਜੀ ਨੇ ਆਪ ਬਖਸ਼ਿਆ ਹੈ, ਜੋ ਪਾਠਕਾਂ ਦੀ ਭੇਟਾ ਕਰਕੇ ਆਤਮਿਕ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਆਸ ਹੈ ਕਿ ਗੁਰਮਤਿ ਪਾਂਧੀ ਇਸ ਤੋ ਪੂਰਾ ਲਾਭ ਉਠਾ ਕੇ ਆਪਣਾ ਜੀਵਨ ਪ੍ਰਫੁੱਲਤ ਕਰਨਗੇ ਅਤੇ ਨਿਜ ਘਰ ਦੇ ਵਾਸੀ ਬਣਨਗੇ।

ਗੁਰਬਾਣੀ ਸੇਵਾ ਭਵਨ, ਪਟਿਆਲਾ।
24.7.1992

ਗੁਰੂ ਪੰਥ ਦਾ ਦਾਸ
ਹਰਿਬੰਸ ਸਿੰਘ

# ਤਤਕਰਾ

## ਜਾਣ-ਪਛਾਣ

ਸੰਸਾਰ ਇਕ ਬਾਜ਼ਾਰ ਦੀ ਨਿਆਈਂ ਹੈ ਜਿਸ ਦਾ ਘੇਰਾ ਬੜਾ ਵਿਸ਼ਾਲ ਹੈ। ਇਸ ਬਾਜ਼ਾਰ ਵਿੱਚ ਬੜੀ ਗਹਿਮਾ ਗਹਿਮ ਲਗੀ ਹੋਈ ਹੈ। ਭਾਂਤ ਭਾਂਤ ਦੇ ਵੰਨ ਸੁਵੰਨੇ ਸੌਦੇ ਅਤੇ ਉਨ੍ਹਾਂ ਨੂੰ ਵਿਹਾਜਣ ਵਾਲੇ ਵਾਪਾਰੀ ਬੜੀ ਬੇ-ਸਬਰੀ ਨਾਲ ਇਧਰ ਉਧਰ ਦੌੜ ਭਜ ਕਰ ਰਹੇ ਹਨ। ਕੋਈ ਕਾਂਸੀ* ਤਾਂਬਾ ਖ਼ਰੀਦ ਤੇ ਵੇਚ ਰਿਹਾ ਹੈ, ਕੋਈ ਲਉਂਗ ਸੁਪਾਰੀ ਆਦਿ, ਪਰ ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਏਦਾਂ ਦਾ ਸਭ ਵਪਾਰ ਖੋਟਾ ਹੈ ਅਤੇ ਵਾਪਾਰੀ ਵੀ ਕੂੜੇ ਹਨ ਕਿਉਂਕਿ ਅਜਿਹੇ ਵਾਪਾਰ ਵਿਚੋਂ ਜੀਵਨ-ਲਾਹਾ ਦੀ ਪਰਾਪਤੀ ਨਾਲੋਂ ਜੀਵਨ-ਤੋਟੇ ਦਾ ਤੌਖਲਾ ਵਧੇਰੇ ਰਹਿੰਦਾ ਹੈ। ਜਿਵੇਂ ਦੁਨਿਆਵੀ ਵਾਪਾਰ ਵਿਚ ਸਿਆਣੇ ਵਾਪਾਰੀਆਂ ਨੂੰ ਸਸਤਾ ਅਤੇ ਲਾਹੇਵੰਦਾ ਸੌਦਾ ਕਰਨਾ ਆਉਂਦਾ ਹੈ ਤਿਵੇਂ ਪਰਮਾਰਥਕ ਸੌਦੇ ਦਾ ਗਿਆਨ ਸਤਿਗੁਰੂ ਨੂੰ ਹੁੰਦਾ ਹੈ। ਦੁਨਿਆਵੀ ਧਨ ਪਰਾਪਤ ਕਰਨ ਦੇ ਕਈ ਰਾਹ ਹਨ ਪਰ ਧੱਚਾ ਧਨ ਸਿਵਾਏ ਇਕ ਥਾਂ ਤੋਂ ਹੋਰ ਕਿਤੇ ਵੀ ਪਰਾਪਤ ਨਹੀਂ ਹੁੰਦਾ।

---

...ਨਿਆ ਕਾਂਸੀ, ਤਾਂਬਾ, ਕਿਨਹੀ ਲਉਗ ਸੁਪਾੜੀ॥ ...ਜ਼ਰ ਮਾਰਗ...
...ਗੋਬਿੰਦ ਕਾ; ਐਸੀ ਖੇਪ ਹ... ...ਨਕ ਦੇਵ ਜੀ ਦੇ ਸੁਚੇ
ਸਾਰੀ ਕੋਈ ਵਿਰਲਾ ਹ...

ਗੁਰਦੇਵ ਜੀ ਫੁਰਮਾਉਂਦੇ ਹਨ—

ਸਤਿ ਸੰਗਤੀ ਸੰਗਿ ਹਰਿ ਧਨੁ ਖਟੀਐ,
ਹੋਰਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ [ਪੰ: ੭੩੪

ਇਹ ਇਹੋ ਜਿਹਾ ਧਨ ਹੈ ਜਿਸ ਨੂੰ ਨਾ ਅਗਨੀ ਸਾੜ ਸਕਦੀ ਹੈ, ਨਾ ਪਾਣੀ ਡੋਬ ਸਕਦਾ ਹੈ ਅਤੇ ਨਾ ਕੋਈ ਚੋਰ ਉੱਚਕਾ ਲੁਟ ਸਕਦਾ ਹੈ। ਫਿਰ ਇਸ ਧਨ ਦੀ ਵਡੀ ਵਿਸ਼ੇਸ਼ਤਾਈ ਇਹ ਹੈ ਕਿ ਇਸ ਨੂੰ ਜਿਤਨਾ ਜੀਅ ਕਰੇ ਖਾਈ, ਖਰਚੀ ਜਾਓ, ਵੰਡੀ ਜਾਓ, ਵਧਦਾ ਹੀ ਜਾਂਦਾ ਹੈ, ਤੋਟਾ ਕਦੇ ਵੀ ਨਹੀਂ ਹੁੰਦਾ। ਫਿਰ ਇਥੇ ਹੀ ਬਸ ਨਹੀਂ, ਜਿਥੇ ਇਹ ਧਨ ਇਸ ਲੋਕ ਵਿਚ ਸਾਰੇ ਸੁਖ ਦਿੰਦਾ ਹੈ ਉਥੇ ਪਰਲੋਕ ਵਿਚ ਸਖਾਈ ਬਣ ਕੇ ਨਾਲ ਵੀ ਜਾਂਦਾ ਹੈ। ਇਸ ਲਈ ਮਨੁਖੀ ਜੀਵਨ ਵਿਚ ਸੱਚਾ-ਸੌਦਾ ਕਰਨ ਦੀ ਜਾਚ ਸਿਖਾਉਂਦੇ ਹੋਏ ਗੁਰੂ ਜੀ ਉਪਦੇਸ਼ ਦੇਂਦੇ ਹਨ :—

ਹਾਣੁ ਹਟੁ ਕਰਿ ਆਰਜ਼ਾ, ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥
[ਪੰਨਾ ੫੯੫

ਗੁਰੂ ਜੀ ਦਾ ਪਵਿੱਤ੍ਰ ਵਾਕ ਹੈ:—

ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ ॥
ਗੁਣ ਕਾ ਗਾਹਕੁ ਨਾਨਕਾ, ਵਿਰਲਾ ਕੋਈ ਹੋਇ ॥
[ਪੰ: ੧੦੯੨

ਸੱਚ ਮੁਚ ਅਜ ਜੇ ਧਾਰਮਕ ਖੇਤਰ [illegible]
ਇਹੋ ਜਿਹੀ ਹੀ ਹਾਲਤ ਹੈ। ਸ੍ਰੀ ਗੁਰ [illegible]
ਨੂੰ ਪਰਖਣ ਵਾਲਾ [illegible]

ਮਰਦਾਨੇ ਨੂੰ ਵੀ ਬਾਜ਼ਾਰ ਵਿਚ ਕੂੜ ਤੇ ਸੱਚ ਖਰੀਦਣ ਲਈ ਗੁਰਦੇਵ ਜੀ ਨੇ ਭੇਜਿਆ ਸੀ ਪਰ ਇਸ ਬੁਝਾਰਤ ਨੂੰ ਮੂਲਾ ਹੀ ਬੂਝ ਸਕਿਆ ਸੀ। ਭਾਵੇਂ ਗੁਰੂ ਜੀ ਸਾਨੂੰ ਬਾਰ ਬਾਰ ਸਮਝਾਉਂਦੇ ਹਨ ਕਿ–

ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥ [ਪੰਨਾ ੧੪੧੦

ਪਰ ਅਸੀਂ ਇਸ ਅਰਸ਼ੀ ਬਾਣੀ ਦੇ ਹੁਕਮ ਨੂੰ ਧਿਆਨ ਨਾਲ ਨਹੀਂ ਸੁਣਦੇ। ਸਾਨੂੰ ਨਾ ਬਾਣੀ ਦਾ ਗਿਆਨ ਹੈ ਨਾ ਬਾਣੇ ਦੀ ਪਰਖ ਹੈ। ਗੁਰਬਾਣੀ ਬੈਰਾਗ ਦਾਤੀ ਹੈ ਅਤੇ ਬਾਣਾ ਬੈਰਾਗ ਰੂਪ ਦੁਧ ਨੂੰ ਜਮਾਉਣ ਲਈ ਲਾਗ ਹੈ। ਜਾਂ ਇਉਂ ਆਖੀਏ ਬਾਣੀ ਖੀਰ ਹੈ ਤੇ ਬਾਣਾ ਨੀਰ ਹੈ। ਬਾਣੀ ਤੇ ਬਾਣੇ ਦੀ ਸਾਂਝ ਹੈ ਪਰ ਬਾਣਾ ਬਾਣੀ ਨਹੀਂ। ਅਜ ਬਾਣੇ ਦਾ ਤੇਜ ਵਧ ਰਿਹਾ ਹੈ ਅਤੇ ਬਾਣੀ ਗੁਪਤ ਹੋ ਰਹੀ ਹੈ, ਇਸ ਦਾ ਕੀ ਕਾਰਨ ਹੈ ? ਆਓ ਰਲ ਮਿਲ ਕੇ ਲਭਣ ਦਾ ਜਤਨ ਕਰੀਏ।

ਜਿਸ ਮਨੁੱਖੀ ਚਿਹਰੇ ਤੇ ਕੰਵਲ ਫੁਲ ਵਰਗਾ ਖੇੜਾ ਹੁੰਦਾ ਸੀ ਅਜ ਉਸ ਉਤੇ ਤੇੜੀਆਂ ਕਿਉਂ ਆ ਰਹੀਆਂ ਹਨ। ਮੁਰਦੇ ਵਾਂਗ ਮੁਰਝਾਇਆ ਹੋਇਆ ਕਿਉਂ ਹੈ ? ਜੇ ਇਸ ਦਾ ਉਤਰ ਪਿਤਾ ਜੀ ਪਾਸੋਂ ਪੁਛੀਏ ਤਾਂ ਉਹ ਬਾਣੀ ਦੁਆਰਾ ਅਤਿ ਸੁੰਦਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :–

ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥
ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ,
ਨਾਨਕ ਮੈ ਤਨਿ ਭੰਗੁ ॥
ਜਾਣਾ ਪਾਣਾ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥
[ਪੰ: ੧੪੧੨

ਬਸ ਠੀਕ ਇਹੋ ਦਸ਼ਾ ਸਾਡੀ ਹੈ। ਅਸੀਂ ਗੁਰਬਾਣੀ ਦੇ ਸੋਮੇਂ

ਤੋਂ ਵਿਛੜੇ ਹੋਏ ਹਾਂ। ਸਾਡਾ ਹਿਰਦਾ ਰੂਪੀ ਕੰਵਲ ਸਿਮਰਨ-ਰੂਪੀ ਪਾਣੀ ਤੋਂ ਬਿਨਾਂ ਮੁਰਝਾਇਆ ਹੋਇਆ ਹੈ। ਜਿਵੇਂ ਛੱਪੜਾਂ ਤੇ ਟੋਭਿਆ ਦਾ ਜਲ ਨਦੀਆਂ ਨਾਲੋਂ ਵਿਛੜ ਕੇ ਗੰਦਾ ਹੋ ਜਾਂਦਾ ਹੈ, ਉਸ ਵਿਚ ਕਈ ਪਰਕਾਰ ਦੇ ਕੀੜੇ ਜੰਮਦੇ ਤੇ ਮਰਦੇ ਰਹਿੰਦੇ ਹਨ, ਉਸ ਵਿਚੋਂ ਬਦਬੂ ਆਉਣ ਲਗ ਜਾਂਦੀ ਹੈ ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਰਾਹੀਂ ਸਾਨੂੰ ਸੋਝੀ ਕਰਾਉਂਦੇ ਹਨ:-

ਬਿਰਥਾ ਨਾਮ ਬਿਨਾ ਤਨੁ ਅੰਧ ॥
ਮੁਖਿ ਆਵਤ ਤਾਕੈ ਦੁਰਗੰਧ ॥ [ਪੰ: ੨੬੯

ਜਿਸ ਤਰ੍ਹਾਂ ਇਕ ਬਲਬ ਦਾ ਸਬੰਧ (Connection) ਤਾਰ ਨਾਲੋਂ ਟੁੱਟ ਜਾਂਦਾ ਹੈ, ਫਿਰ ਚਾਨਣ ਨਹੀਂ ਦੇਂਦਾ, ਇਸੇ ਤਰ੍ਹਾਂ ਜਿਸ ਗੁਰਸਿਖ ਦਾ ਨਾਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਟੁੱਟ ਜਾਂਦਾ ਹੈ, ਉਸ ਦੇ ਹਿਰਦੇ ਵਿਚ ਗਿਆਨ ਰੂਪੀ ਦੀਵਾ ਨਹੀਂ ਬਲਦਾ, ਫਿਰ ਅਗਿਆਨਤਾ ਰੂਪੀ ਹਨੇਰਾ ਹੀ ਹਨੇਰਾ ਹੋ ਜਾਂਦਾ ਹੈ। ਇਸ ਲਈ ਸਾਨੂੰ ਅਜਿਹੇ ਗਿਆਨ ਦੀ ਲੋੜ ਹੈ ਜਿਸ ਨਾਲ ਸਾਡਾ ਹਿਰਦਾ ਦ੍ਰਵ ਜਾਏ। ਗੁਰਮਤਿ ਮੰਡਲ ਵਿਚ ਦਾਖ਼ਲ ਹੋਣ ਤੇ ਹੀ ਸਾਨੂੰ ਲੋੜੀਂਦੀ ਵਸਤ ਪਰਾਪਤ ਹੋਵੇਗੀ। ਧ੍ਰੂ ਜੀ ਦੀ ਕਿਤਨੀ ਉਮਰ ਸੀ ਕੇਵਲ ਪੰਜ* ਸਾਲ, ਪਰ ਉਸ ਨੇ ਆਪਣੀ ਮਾਂ ਪਾਸੋਂ ਪੁਛਿਆ ਅਤੇ ਉਸ ਦੀ ਸਿਖਿਆ ਨੂੰ ਧਿਆਨ ਨਾਲ ਸੁਣਿਆ ਜਿਸ ਦਾ ਵਰਨਣ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ :-

ਧ੍ਰੂ ਹਸਦਾ ਘਰਿ ਆਇਆ, ਕਰਿ ਪਿਆਰੁ ਪਿਉ ਕੁਛੜਿ ਲੀਤਾ ॥
ਬਾਹਹੁ ਪਕੜਿ ਉਠਾਲਿਆ, ਮਨ ਵਿਚਿ ਰੋਸੁ ਮਤਰੇਈ ਕੀਤਾ ॥
ਡਡਹੁਲਿਕਾ ਮਾਂ ਪੁਛੈ, ਤੂੰ ਸਾਵਾਣੀ ਹੈ ਕਿ ਸੁਰੀਤਾ ॥

---

* ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕ,
ਹਰਿ ਸਿਮਰਤ ਅਮਰ ਅਟਾਰੇ ॥ [ਪੰ: ੯੯੯

ਸਾਵਾਣੀ ਹਾਂ ਜਨਮ ਦੀ, ਨਾਮੁ ਨ ਭਗਤੀ ਕਰਮਿ ਦ੍ਰਿੜੀਤਾ ॥
ਕਿਸੁ ਉਦਮ ਤੇ ਰਾਜੁ ਮਿਲੈ, ਸਤ੍ਰ ਤੇ ਸਭ ਹੋਵਨਿ ਮੀਤਾ ॥
ਪਰਮੇਸਰੁ ਆਰਾਧੀਐ, ਜਿਦੂੰ ਹੋਈਐ ਪਤਿਤ ਪੁਨੀਤਾ ॥
ਬਾਹਰਿ ਚਲਿਆ ਕਰਣਿ ਤਪੁ, ਮਨੁ ਬੈਰਾਗੀ ਹੋਇ ਅਤੀਤਾ ॥
ਨਾਰਦ ਮੁਨਿ ਉਪਦੇਸਿਆ, ਨਾਮ ਨਿਧਾਨੁ ਅਮਿਓ ਰਸੁ ਪੀਤਾ ॥
ਪਿਛਹੁੰ ਰਾਜੇ ਸਦਿਆ, ਅਬਿਚਲ ਰਾਜ ਕਰਹੁ ਨਿਤ ਨੀਤਾ ॥
ਹਾਰਿ ਚਲੇ, ਗੁਰਮੁਖਿ ਜਗ ਜੀਤਾ ॥ ੧ ॥

(ਵਾਰ ੧੦, ਪਉੜੀ ੧)

ਅਸੀਂ ਆਪਣੀ ਮਾਤਾ (ਗੁਰਬਾਣੀ) ਪਾਸੋਂ ਸਤਿ-ਪਰਾਪਤੀ ਦਾ ਮਾਰਗ ਪੁਛਦੇ ਹੀ ਨਹੀਂ। ਆਤਮ-ਦ੍ਰਵੇ ਬਿਨਾਂ ਹਿਰਦੇ ਵਿਚ ਅਗੰਮੀ ਖੇੜਾ ਨਹੀਂ ਆ ਸਕਦਾ ਅਤੇ ਨਾ ਹੀ ਰਬੀ ਦਰਬਾਰ ਵਿਚ ਪਹੁੰਚ ਸਕੀਦਾ ਹੈ—

ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
ਹਰਿ ਦਰਗਹ ਕਹੁ ਕੈਸੇ ਗਵੈ ॥ [ਪੰ: ੨੭੮

ਜਗਿਆਸੂ ਭਾਵੇਂ ਕਿਸੇ ਧਰਮ ਦਾ ਧਾਰਨੀ ਕਿਉਂ ਨਾ ਹੋਵੇ, ਆਤਮਕ ਦ੍ਰਵਤਾ ਤੋਂ ਬਿਨਾ ਨਾਮ ਨਾਲ ਲਿਵ ਨਹੀਂ ਲਗ ਸਕਦੀ। ਇਹ ਦਰਵਤਾ ਕਿਵੇਂ ਪਰਾਪਤ ਹੁੰਦੀ ਹੈ ? ਇਸ ਬਾਰੇ ਗੁਰੂ ਰਾਮਦਾਸ ਜੀ ਆਪਣੇ ਨਿਜੀ ਅਭਿਆਸ ਦਾ ਵਰਨਣ ਕਰਦੇ ਹੋਏ ਇਸ ਗੁਪਤ ਭੇਦ ਨੂੰ ਇਉਂ ਪ੍ਰਗਟ ਕਰਦੇ ਹਨ—

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ॥
ਮਨੁ ਭੀਨਾ ਨਿਜ ਘਰਿ ਆਵੈਗੋ ॥

[ਪੰ: ੧੩੦੮

ਜਿਵੇਂ ਮੰਦਰ ਤੇ ਚੜ੍ਹਨ ਲਈ ਪਉੜੀਆਂ ਦੀ ਲੋੜ ਹੈ- ਦਰਿਆ ਤੋਂ ਪਾਰ ਹੋਣ ਲਈ ਬੇੜੀ ਚਾਹੀਦੀ ਹੈ, ਤਿਵੇਂ ਆਤਮਕ

ਦ੍ਵਤਾ, ਪ੍ਰਭੂ ਦੀ ਲਖਤਾ ਲਈ ਬੈਰਾਗ ਦੀ ਡਾਢੀ ਲੋੜ ਹੈ। ਜਿਵੇਂ ਪਾਣੀ ਦੀ ਪਿਆਸ ਲਗਦੀ ਹੈ ਤਿਵੇਂ ਬਾਣੀ ਦੀ ਆਸ ਤੇ ਪਿਆਸ ਜਦੋਂ ਗੁਰਸਿਖ ਨੂੰ ਲਗੇਗੀ, ਓਦੋਂ ਇਸ ਨੂੰ ਸਮਝ ਆਵੇਗੀ–

> ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ ॥
> ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥
> ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ ॥
> ਗੁਰਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ ॥
> ਮਨਿ ਸਾਂਤਿ ਆਈ ਵਜੀ ਵਧਾਈ, ਤਾਂ ਹੋਆ ਪਰਵਾਣੁ ॥
> ਇਉਂ ਕਹੈ ਨਾਨਕ ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥
> [ਪੰ. ੪੪੧

ਅਸਲੇ ਵਲੋਂ ਅਵੇਸਲੇ ਹੋਏ ਮਨ ਨੂੰ ਕੇਵਲ 'ਬੈਰਾਗ' ਹੀ ਠੀਕ ਸੇਧ ਦੇ ਸਕਦਾ ਹੈ। ਅਜ ਮਨੋ-ਰੰਚਕ ਨਾਵਲ, ਨਾਟਕ ਕਹਾਣੀਆਂ ਨੇ ਸਾਡੇ ਧਾਰਮਿਕ ਵਾਤਾ ਵਰਨ ਉਤੇ ਵੀ ਆਪਣਾ ਪਰਭਾਵ ਪਾ ਲਿਆ ਹੈ। ਉਸ ਦਾ ਵਡਾ ਕਾਰਣ ਇਹ ਹੈ, ਅਸੀਂ ਗੁਰਬਾਣੀ ਨੂੰ ਕੇਵਲ ਮੰਤਰ-ਪਾਠ, ਅਤੇ ਬਾਹਰਲੇ ਗੀਤਾਂ ਵਾਂਗ ਦਿਲ ਪਰਚਾਵੇ ਦਾ ਸਾਧਨ ਸਮਝਿਆ ਹੋਇਆ ਹੈ। ਜਦੋਂ ਤੀਕ ਸਿਖ ਗੁਰਬਾਣੀ ਨੂੰ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ" ਦੀ ਭਾਵਨਾ ਨਾਲ ਨਹੀਂ ਪੜ੍ਹਦਾ, ਸੁਣਦਾ, ਮੰਨਦਾ ਅਤੇ ਨਿਧਿਆਸਨ ਕਰਦਾ, ਓਦੋਂ ਤੀਕ ਤਤ-ਬੈਰਾਗ ਨੂੰ ਪਛਾਨਣਾ ਸੰਭਵ ਨਹੀਂ ਹੈ।

ਪਹਿਲਾਂ ਤਾਂ ਸਾਨੂੰ ਗੁਰਮਤਿ 'ਰਾਗ' ਦੀ ਹੀ ਸੋਝੀ ਨਹੀਂ, ਬੈਰਾਗ ਨੂੰ ਕਿਵੇਂ ਸਮਝ ਸਕਦੇ ਹਾਂ। ਇਸ ਵੇਲੇ ਨਾ ਸਾਡੇ ਕੋਲ ਸੁਧ ਰਾਗ ਹੈ, ਨਾ ਬੈਰਾਗ ਹੈ, ਫਿਰ ਆਤਮਕ ਜਾਗ ਕਿਥੋਂ ਲਗਣੀ ਹੈ? ਇਸ ਘਾਟ ਨੂੰ ਸਾਡੇ ਧਾਰਮਿਕ ਆਗੂ, ਰਾਗੀ, ਗ੍ਰੰਥੀ, ਪਰਚਾਰਕ ਪੂਰਾ ਕਰ ਸਕਦੇ ਹਨ ਜੇ ਉਹ ਗੁਰੂ ਦੀ ਸੇਵਾ ਦਾ ਨਿਸ਼ਾਨਾ ਬਣਾ ਲੈਣ:–

ਰਾਗ ਨਾਦ ਛੋਡਿ ਹਰਿ ਸੇਵੀਐ, ਤਾਂ ਦਰਗਹ ਪਾਈਐ ਮਾਨੁ ॥
ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥
[ਪੰ: ੮੪੯

ਸੋ ਸੇਵਾ ਕਰਨੀ ਹੀ ਸੱਚਾ ਬੈਰਾਗ ਹੈ। ਗੁਰਮਤਿ ਬੈਰਾਗ ਦਾ ਪਿਆਲਾ ਬੇ-ਰੱਸਾ ਨਹੀਂ, ਨਾਮ-ਰਸ ਨਾਲ ਨਕੋ ਨਕ ਭਰਿਆ ਰਹਿੰਦਾ ਹੈ। ਗੁਰਮਤਿ ਬੈਰਾਗੀ ਜਦੋਂ ਸਤਿਗੁਰੂ ਦੀ ਸੰਗਤ ਵਿਚ ਉਹ ਉਲਸ ਪਿਆਲਾ ਪੀਂਦਾ ਹੈ ਤਾਂ ਉਸ ਨੂੰ ਖਰੀ ਖੁਮਾਰੀ ਚੜ੍ਹਦੀ ਹੈ। ਉਸ ਦੇ ਚਿਹਰੇ ਉਤੇ ਕੋਈ ਅਜਬ ਜਿਹੀ ਲਾਲੀ ਆ ਜਾਂਦੀ ਹੈ, ਮਲਾਲੀ ਤਾਂ ਨੇੜੇ ਹੀ ਨਹੀਂ ਆਉਂਦੀ। ਚਕੋਰ ਵਾਂਗ ਉਸ ਦੇ ਨੈਣਾਂ ਦੀ ਤਾੜੀ ਹਰ ਵੇਲੇ ਆਪਣੇ ਪਿਆਰੇ ਚੰਨ ਨਾਲ ਲਗੀ ਰਹਿੰਦੀ ਹੈ। ਉਸ ਨੂੰ ਸਿਵਾਏ ਨਾਮ-ਬਾਣੀ-ਕੀਰਤਨ ਦੇ ਵੇਖਣਾ, ਸੁਣਨਾ ਅਤੇ ਕਹਿਣਾ ਕੁਝ ਨਹੀਂ ਆਉਂਦਾ ਉਹ ਸਹਜ ਧਿਆਨੀ ਬਣ ਜਾਂਦਾ ਹੈ–

ਅਖੀ ਕੁਦਰਤਿ, ਕੰਨੀ ਬਾਣੀ, ਮੁਖਿ ਆਖਣੁ ਸਚੁ ਨਾਮੁ ॥
ਪਤਿ ਕਾ ਧਨੁ ਪੂਰਾ ਹੋਆ, ਲਾਗਾ ਸਹਜਿ ਧਿਆਨੁ ॥
[ਪੰ: ੧੧੧੮

ਜਿਵੇਂ ਦੁਧ ਪੀਣ ਵਾਲੇ ਬਚੇ ਦੇ ਮੂੰਹ ਵਿਚੋਂ ਮਾਂ ਆਪਣਾ ਥਣ* ਕਢ ਲਏ ਤਾਂ ਉਹ ਬਹੁਤ ਵਿਲਕਦਾ ਹੈ, ਤਿਵੇਂ ਨਾਮ-ਸਿਮਰਨ ਰੂਪੀ ਦੁਧ ਤੋਂ ਬਿਨਾਂ ਜਗਿਆਸੂ ਮਿਲਾਪ ਲਈ ਕੀਰਨੇ ਤੇ ਵਿਰਲਾਪ ਕਰਦਾ ਹੈ। ਇਹ ਸ਼ਬਦ ਦਾ ਬੈਰਾਗ ਹੈ। ਅਜਿਹਾ ਬੈਰਾਗੀ ਜਗਿਆਸੂ ਹੀ ਰੱਬ ਦਾ ਬੈ-ਖ਼ਰੀਦ ਬੰਦਾ ਬਣਦਾ ਹੈ। ਭਾਈ ਗੁਰਦਾਸ ਜੀ ਦੇ ਕਬਿਤ-ਸਵੱਯੇ ਅਤੇ ਭਾਈ ਨੰਦ ਲਾਲ (ਸਿੰਘ) ਜੀ ਦੀਆਂ ਗਜ਼ਲਾਂ ਵਿਚੋਂ ਵੀ ਬ੍ਰਿਹੋਂ ਤੇ ਬੈਰਾਗ ਬਾਰੇ ਬਹੁਤ ਪ੍ਰਮਾਣ ਮਿਲ ਸਕਦੇ ਹਨ ਪਰ ਪੁਸਤਕ ਦਾ ਆਕਾਰ ਵਧਣ ਦੇ ਡਰ ਕਾਰਨ ਦੇਣ ਤੋਂ ਸੰਕੋਚ ਕੀਤਾ ਹੈ।

---

* ਜਿਉਂ ਬਾਰਿਕੁ ਰਸਕਿ ਪਰਿਓ ਥਨਿ ਮਾਤਾ,
ਥਨਿ ਕਾਢੇ ਬਿਲਲ ਬਿਲੀਧੇ ॥ [ਪੰਨਾ ੧੧੭੮

ਵਰਤਮਾਨ ਸਿਖਾਂ ਦੀਆਂ ਜੀਵਨੀਆਂ ਵਿਚੋਂ ਜੇ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ, ਸੰਤ ਜੁਆਲਾ ਸਿੰਘ ਜੀ ਹਰਖੋਵਾਲ, ਭਾਈ ਰਣਧੀਰ ਸਿੰਘ ਜੀ ਨਾਰੰਗਵਾਲ, ਭਾਈ ਵੀਰ ਸਿੰਘ ਜੀ ਕਰਤਾ (ਰਾਣਾ ਸੂਰਤ ਸਿੰਘ) ਆਦਿ ਦੀ ਕਮਾਈ ਦਾ ਜ਼ਿਕਰ ਕੀਤਾ ਜਾਏ ਤਾਂ ਇਨ੍ਹਾਂ ਵਿਅਕਤੀਆਂ ਨੇ ਸਿਖੀ ਪਰਚਾਰ ਨਾਮ-ਸਿਮਰਨ, ਕੀਰਤਨ ਅਤੇ ਆਪਣੀ ਲੇਖਣੀ ਦੁਆਰਾ ਜਿਸ 'ਬੈਰਾਗ' ਨੂੰ ਵੰਡ ਗਏ ਹਨ, ਉਸ ਦੀ ਸੁਗੰਧੀ ਅਜ ਵੀ ਥਾਂ ਥਾਂ ਤੇ ਲਪਟਾਂ ਮਾਰਦੀ ਹੈ। ਖਾਸ ਕਰਕੇ ਕੀਰਤਨ ਦਾ ਇਹੋ ਜਿਹਾ ਰੰਗ ਚੜ੍ਹਾ ਗਏ ਹਨ ਜਿਹੜਾ ਕਦੇ ਉਤਰ ਹੀ ਨਹੀਂ ਸਕਦਾ। ਇਨ੍ਹਾਂ ਗੁਰਮੁਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਜੀਵਨ-ਜਾਚ ਸਿਖ ਕੇ ਜਗਤ ਵਿਚ ਉਸ ਜੀਵਨ ਨੂੰ ਵੰਡਿਆ ਹੈ।

ਅਜ ਸਿਖੀ ਜੀਵਨ ਨੂੰ ਬੜੀ ਭਾਰੀ ਢਾਹ ਲਗੀ ਹੋਈ ਹੈ। ਸਾਡੀ ਨਵੀਂ ਪਨੀਰੀ ਪਤਿਤ ਪੁਣੇ ਵਲ ਕਿਉਂ ਵਧ ਰਹੀ ਹੈ? ਉਸ ਦਾ ਕਾਰਨ ਸਾਡੀ ਆਪਣੀ ਜੀਵਨ-ਘਾਟ ਹੈ। ਜੇ ਪੜ੍ਹੇ ਲਿਖੇ ਸਿਖ ਹੀ ਸਤਿਗੁਰੂ ਨੂੰ ਛੋੜ ਕੇ 'ਬੰਦੇ ਦੇ ਬੰਦੇ' ਬਣਨੇ ਸ਼ੁਰੂ ਹੋ ਗਏ ਹਨ ਤਾਂ ਅਨਪੜ੍ਹਾਂ ਤੇ, ਕੀ ਦੋਸ਼ ਥਪ ਸਕਦੇ ਹਾਂ? ਇਸ ਵੇਲੇ ਪਖੰਡ ਦਾ ਪਰਤਾਪ ਹੈ। ਗੁਰਮਤਿ ਤੋਂ ਸਖਣੇ ਸਿਖ ਭਗਵੇ ਜਾਂ ਚਿਟੇ ਕਪੜੇ ਪਾਉਣ ਵਾਲੇ ਸਾਧਾਂ ਸੰਤਾਂ ਨੂੰ ਸਭ ਕੁਝ ਸਮਝਣ ਲਗ ਪਏ ਹਨ। ਉਨ੍ਹਾਂ ਦੇ ਭਾਣੇ ਬੈਰਾਗ ਦੀ ਲਾਗ ਇਨ੍ਹਾਂ ਸਾਧੂਆਂ ਦੀ ਸੰਗਤ ਨਾਲ ਲਗਦੀ ਹੈ। ਬੇਸ਼ਕ ਸਿਖ ਧਰਮ ਦੇ ਗ੍ਰੰਥਾਂ ਨੂੰ ਵਾਚਿਆ ਜਾਏ ਹੁਣ ਤੀਕ ਕਿਸੇ ਲਿਖਾਰੀ ਨੇ ਇਸ ਵਿਸ਼ੇ ਤੇ ਕੋਈ ਪੁਸਤਕ ਨਹੀਂ ਲਿਖੀ। ਇਸ ਮੁਖ ਮੰਤਵ ਨਾਲ ਹਥਲੀ ਪੁਸਤਕ ਲਿਖਣ ਦਾ ਉਦਮ ਸਤਿਗੁਰੂ ਜੀ ਨੇ ਆਪ ਬਖਸ਼ਿਆ ਹੈ। ਜਿਥੇ ਇਸ ਪੁਸਤਕ ਵਿਚ 'ਬੈਰਾਗ ਦਰਸ਼ਨ' ਦੀ ਵਿਸਥਾਰ ਸਹਿਤ ਵਿਆਖਿਆ ਕੀਤੀ ਹੈ, ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੀਕ ਦਸਾਂ ਪਾਤਿਸ਼ਾਹੀਆਂ ਦੇ ਬੈਰਾਗ ਦਾ ਸੰਗ੍ਰਹਿ ਵੀ

ਇਸ ਤੋਂ ਪਹਿਲਾਂ ਭਗਤ ਕਬੀਰ ਜੀ, ਭਗਤ ਰਵਿਦਾਸ
ਤ ਨਾਮਦੇਵ ਜੀ ਅਤੇ ਸ਼ੇਖ ਫ਼ਰੀਦ ਜੀ ਦਾ ਬੈਰਾਗ ਉਨ੍ਹਾਂ ਦੀ
ਬਾਣੀ ਦੇ ਹਵਾਲਿਆਂ ਨਾਲ ਅੰਕਿਤ ਕੀਤਾ ਹੈ। ਜਿਥੇ ਜਿਥੇ
ਸਕ ਸਾਖੀਆਂ ਵਿਚ ਬੈਰਾਗ ਦਾ ਵਰਨਣ ਹੈ, ਉਨ੍ਹਾਂ ਨੂੰ ਵੀ
ਰ ਦਿਤਾ ਗਿਆ ਹੈ। ਇਹ ਪੁਸਤਕ ਜਿਥੇ ਬ੍ਰਿਹੋਂ ਅਤੇ ਬੈਰਾਗ-
ਆਂ ਜਿੰਦਾਂ ਨੂੰ ਪ੍ਰੇਮਾ-ਭਗਤੀ ਵਲ ਪ੍ਰੇਰਨਾ ਦੇਵੇਗੀ ਉਥੇ ਕੀਰਤਨੀ
ਨੂੰ ਬੈਰਾਗ ਸਬੰਧੀ ਚੋਣਵੇਂ ਸ਼ਬਦ ਅਤੇ ਪਰਮਾਣਾਂ ਦੁਆਰਾ
ਤਨ ਵਿਚ ਹੋਰ ਲਟਕ ਲਾਏਗੀ। ਇਸ ਲਈ ਆਸ ਹੈ ਕਿ
ਹ ਗੁਰਬਾਣੀ ਦੇ ਰਸੀਏ ਇਸ ਪੁਸਤਕ ਨੂੰ ਆਪ ਪੜ੍ਹ ਕੇ ਹੋਰ
ਠਕਾਂ ਦੇ ਹਥਾਂ ਵਿਚ ਪਹੁੰਚਾਣ ਦਾ ਉਪਰਾਲਾ ਕਰਨਗੇ। ਜਿਵੇਂ
ਲਸਾ ਬ੍ਰਦਰਜ਼ ਅੰਮ੍ਰਿਤਸਰ ਨੇ ਇਸ ਪੁਸਤਕ ਦੀ ਪ੍ਰਕਾਸ਼ਨਾਂ
ਰਵਾ ਕੇ ਸਿਖੀ ਪਿਆਰ ਦਾ ਸਬੂਤ ਦਿਤਾ ਹੈ, ਤਿਵੇਂ ਬਾਕੀ ਗੁਰਮਤਿ
ਰੇਮੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਸ ਪੁਸਤਕ ਵਿਚ
ਦਤੇ 'ਗੁਰਮਤਿ ਬੈਰਾਗ' ਨੂੰ ਆਪ ਪਰਚਾਰਨ। ਜੇ ਇਸੇ ਤਰ੍ਹਾਂ
ਗੁਰਮੁਖ ਵੀਰਾਂ ਵਲੋਂ ਸਹਿਯੋਗ ਮਿਲਦਾ ਰਿਹਾ ਤਾਂ ਬਾਕੀ ਦੀਆਂ
ਅਣ-ਛਪੀਆਂ ਪੁਸਤਕਾਂ ਵੀ ਪ੍ਰਕਾਸ਼ਤ ਹੋ ਕੇ ਉਹਨਾਂ ਦੇ ਹਥਾਂ ਵਿਚ
ਛੇਤੀ ਹੀ ਪਹੁੰਚ ਜਾਣਗੀਆਂ।

ਅੰਤ ਵਿਚ ਗੁਰਦੇਵ ਜੀ ਪਾਸੋਂ ਆਪਣੀਆਂ ਭੁਲਾਂ ਚੁਕਾਂ ਦੀ
ਮੁਆਫ਼ੀ ਮੰਗਦਾ ਹਾਂ ਅਤੇ ਬੇਨਤੀ ਕਰਦਾ ਹਾਂ—

੧. ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥
ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥ [ਪੰ: ੪੨੨

੨. ਮਿਹਰ ਦਇਆ ਕਰਿ ਕਰਨੈਹਾਰੁ ॥
ਭਗਤਿ ਬੰਦਗੀ ਦੇਹ ਸਿਰਜਣਹਾਰ ॥ [ਪੰ: ੬੮੭

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।

[ਦਾਸ ਦਾਸਰਾ : ਹਰਬੰਸ ਸਿੰਘ
੧੭.
ਮਿਤੀ ੨੦-੭-੧੯੭੩]

ਦੇ ਪੁਰਾਤਨ ਰਿਖੀਆਂ...
ਪਰਮਾਤਮਾ ਮੇਲ ਦੀ ਇਛਾ ਪੂਰਤੀ ਵਿੱਚ ਕਈ...
...ੀਆਂ, ਕਈ ਜੁਗਤੀਆਂ ਤੇ ਸਾਧਨਾਂ ਦੁਆਰਾ ਕ...
...ਾਲੀਆਂ ਪਰ ਉਹ 'ਬੈਰਾਗ' ਅਵਸਥਾ ਦੀ ਛੋਹ ਤੋਂ ਸੱਖਣੇ
...ਈ ਪਰਮਾਰਥਕ ਖੋਜੀਆਂ ਨੇ ਪਰਮੇਸਰ ਨੂੰ ਇਕ ਖਾਸ
ਸਥ... ਸ਼ਕਤੀ ਵਿੱਚ ਅਨੁਭਵ ਕੀਤਾ ਅਤੇ ਵਿਅਕਤੀਗਤ ਪੂਜਾ ਵਿੱਚ ਪਰਵਿਰਤ ਹੋ ਗਏ। ਉਨ੍ਹਾਂ ਨੇ ਰੱਬ ਨੂੰ ਇਕ ਦੇਸੀ ਮੰਨ ਲਿਆ। ਸਬੰਧਤ ਵਿਅਕਤੀ ਦੇ ਸਥਾਨ ਤੇ ਰਹਿਣਾ, ਜਗਰਾਤੇ ਕਰਣੇ, ਉਸੇ ਥਾਂ ਤੇ ਸਾਰਾ ਜੀਵਨ ਬਤੀਤ ਕਰਨਾ। ਇਥੋਂ ਤਕ ਕਿ ਉਸ ਦੇ ਦੁਆਰੇ ਤੇ ਮਰਨਾ ਹੀ ਉਨ੍ਹਾਂ ਨੇਂ ਆਪਣਾ ਨਿਸ਼ਾਨਾ ਬਣਾ ਲਿਆ। ਇਸ ਕਿਰਿਆ ਨੂੰ ਉਨ੍ਹਾਂ ਨੇ 'ਬੈਰਾਗ' ਪ੍ਰਾਪਤੀ ਦਾ ਨਾਉਂ ਦੇ ਦਿੱਤਾ। ਕਈ ਧਰਮਾਂ ਦੇ ਲੋਕ 'ਅਹੰ ਬ੍ਰਹਮ ਅਸਮੀ' ਦੇ ਫੋਕੇ ਨਾਹਰੇ ਵਿੱਚ ਹੀ ਮਗਨ ਹੋ ਗਏ ਤੇ ਆਪਣੇ ਆਪ ਨੂੰ ਪਰਕਿਰਤੀ ਵਿੱਚ ਰਸਾ ਲਿਆ। ਵੇਦ ਗਿਆਤਿਆਂ ਨੇ ਕੇਵਲ 'ਬ੍ਰਹਮਾ' ਸੱਤ ਹੈ, ਬਾਕੀ ਜਗੰਤ-ਰਚਨਾ ਨਾਸ਼ਵੰਤ ਹੈ, ਇਸ ਵੀਚਾਰ ਦੇ ਅਪਨਾਉਣ ਵਾਲੇ ਨੂੰ 'ਬੈਰਾਗੀ' ਸਮਝਣ ਲਗ ਗਏ। ਉਹ ਹਿਰਦੇ ਵਿੱਚ ਬ੍ਰਹਮ ਨੂੰ ਨਹੀਂ ਲੱਖਸਕੇ,ਨਿਰਾ ਬ੍ਰਹਮਵਾਦ ਦੇ ਵੀਚਾਰਾਂ ਨੂੰ ਪਰਚਾਰਨ ਤੇ ਜ਼ੋਰ ਦਿੰਦੇ ਰਹੇ। ਕਰਮ-

ਸਾਧਨਾਂ ਤੇ ਉਪਾਸ਼ਨਾ ਦਾ ਐਨਾ ਖਿਲਾਰਾ ਖਲੇਰ ਦਿੱਤਾ ਕਿ ਲੋਕ ਇਸ ਜਾਲ ਵਿੱਚ ਮੱਕੜੀ ਵਾਂਗ ਫਸ ਗਏ। ਦੱਤਾ-ਤ੍ਰਿਅ ਨੇ 'ਸੰਨਿਆਸ' ਨੂੰ ਜਨਮ ਦਿੱਤਾ। ਹੱਥਾਂ ਦੇ ਨਹੁੰ ਅਤੇ ਜਟਾਂ ਵਧਾ ਕੇ ਜੀਵਨ ਬਤੀਤ ਕਰਨ ਦਾ ਉਪਦੇਸ਼ ਉਸ ਨੇ ਆਪਣੇ ਪੰਥ ਵਿੱਚ ਪ੍ਰਚਾਰਿਆ। ਗੋਰਖ ਨਾਥ ਨੇ ਜੋਗ ਮੱਤ ਦੇ ਅੰਗਾਂ ਤੇ ਜ਼ੋਰ ਦਿੱਤਾ, ਵੱਡੇ ਵੱਡੇ ਰਾਜਿਆਂ ਨੂੰ ਆਪਣੇ ਚੇਲੇ ਬਣਾ ਕੇ ਵੱਸ ਵਿੱਚ ਕੀਤਾ ਪਰ ਇਹ ਵੀ 'ਬੈਰਾਗ' ਦੀ ਸਥਿਤੀ ਨੂੰ ਨਹੀਂ ਸਮਝ ਸਕੇ।

ਇਸ ਤਰ੍ਹਾਂ ਰਾਮਾਨੁਜ ਸੰਪਰਦਾਇ ਦੇ ਪ੍ਰਸਿੱਧ ਚੇਲੇ ਰਾਘਵਾ ਨੰਦ ਨੇ ਆਪਣੇ ਗੁਰੂ ਪਾਸੋਂ ਗਿਆਨ ਉਪਦੇਸ਼ ਲਿਆ ਤੇ ਅੱਗੋਂ ਰਾਮਾਨੰਦ ਨੂੰ ਦਿੱਤਾ ਜਿਸ ਨੇ 'ਬੈਰਾਗੀ ਮੱਤ' ਨੂੰ ਦੇਸ਼ ਦੇ ਕੋਨੇ ਕੋਨੇ ਵਿੱਚ ਫਿਰ ਕੇ ਪਰਚਾਰਿਆ। ਰਾਮਾਨੰਦ ਜੀ ਦਾ ਜਨਮ ਪ੍ਰਯਾਗ ਵਿੱਚ ਸੰਨ 1423 ਨੂੰ ਅਤੇ ਦਿਹਾਂਤ 1524 ਵਿੱਚ ਕਾਂਸ਼ੀ ਵਿਖੇ ਹੋਇਆ। ਇਸ ਨੇ ਆਪਣੇ ਚਲਾਏ ਹੋਏ ਨਵੇਂ ਮੱਤ ਦੇ ਧਾਰਨੀਆਂ ਹਿਤ ਹੇਠ ਲਿਖੇ ਚਿੰਨ੍ਹਾਂ ਦਾ ਬੰਧਨ ਕੀਤਾ:-

1. ਦੁਆਰਕਾ ਦੀ ਯਾਤਰਾ ਕਰਨੀ।
2. ਸੰਖ, ਚੱਕ੍ਰ ਆਦਿ ਵਿਸ਼ਨੂੰ ਚਿੰਨ੍ਹ (ਛਾਪ ਮੁਹਰ) ਸਿਰ ਤੇ ਹੋਣੀ।
3. ਗੋਪੀ ਚੰਦਨ ਦਾ ਤਿਲਕ ਲਾਉਣਾ।
4. ਰਾਮ ਮੂਰਤੀ ਦੀ ਉਪਾਸ਼ਨਾ ਕਰਨੀ।
5. ਤੁਲਸੀ ਮਾਲਾ ਦਾ ਧਾਰਨੀ ਹੋਣਾ।

ਇਸ ਮੱਤ ਵਿੱਚ ਵੱਡੀ ਗਿਣਤੀ ਵੈਸ਼ਨਵ ਭਗਤਾਂ ਦੀ ਸੀ ਜਿਸ ਕਰਕੇ ਭਗਤਾਂ ਦੀ ਬਹੁਗਿਣਤੀ (ਕਬੀਰ, ਰਵਿਦਾਸ, ਸੈਣ, ਧੰਨਾ, ਪੀਪਾ ਆਦਿ) ਨੇ ਰਾਮਾਨੰਦ ਜੀ ਨੂੰ ਆਪਣਾ ਗੁਰੂ ਧਾਰਨ ਕਰ ਲਿਆ। ਇਸ ਧਰਮ ਦੇ ਸ਼ਰਧਾਲੂਆਂ ਨੇ ਆਪਣੇ ਜੀਵਨ ਦੇ ਪਹਿਲੇ ਵਰ੍ਹੇ ਕਰਮਕਾਂਡਾਂ ਵਿੱਚ ਗੁਜ਼ਾਰੇ। ਆਤਮਕ ਚੇਤਨਤਾ ਤੋਂ ਬਿਨਾਂ ਪ੍ਰਭੂ ਪ੍ਰੀਤ-ਰੀਤ ਮਾਰਗ ਦਾ ਕਿਸੇ ਨੂੰ ਪਤਾ ਨਹੀਂ ਲੱਗਾ, ਜਿਵੇਂ ਭਗਤ

…ਤਾ ਸਮੇਤ ਘਰ ਤਿਆਗ ਕੇ ਬੈਰਾਗੀ …ਬਾਰੇ ਦਸਮ-ਗਰੰਥ ਅੰਦਰ 'ਬਚਿੱਤਰ …ੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ

…ਭੇਸ ਬੈਰਾਗੀ ਕੋ ਜਿਨ ਧਰਾ।
…ਭ ਕੀ ਕ੍ਰਿਆ ਨ ਕਛੂ ਬਿਚਾਰੀ।

…੧੧੯੫ ਤੇ ਬਸੰਤ ਰਾਗ ਵਿੱਚ … ਅੰਕਿਤ ਹੈ ਜਿਸ ਦੇ ਭਾਵ …ਹੈ ਕਿ ਰਾਮਾਨੰਦ ਜੀ … ਵਰ੍ਹਿਆਂ ਵਿੱਚ ਹੋਈ। … । ਫੋਕਟ ਕਰਮ-ਕਾਂਡਾਂ … ਗੁਰੂ ਜੀ ਦੀ ਕਿਰਪਾ ਨਾਲ ਉਸ ਨੇ ਪ੍ਰਮਾ… …ਲਖਿਆ। ਭਗਤਾਂ ਨੂੰ ਵੀ ਆਪਣੇ ਅਨੁਭਵ … । ਬ੍ਰਹਮ ਦਰਸ਼ਨ ਦੇ ਅਭਿਲਾਖੀਆਂ ਦੀ ਹੇਠ ਲਿ… …ਹੀਂ ਇਉਂ ਅਗਵਾਈ ਕੀਤੀ:-

ਕਤ ਜਾਈਐ ਰੇ, ਘਰਿ ਲਾਗੋ ਰੰਗੁ ॥
ਮੇਰਾ ਚਿਤ ਨ ਚਲੈ ਮਨ ਭਇਓ ਪੰਗੁ ॥੧॥ ਰਹਾਉ ॥
ਏਕ ਦਿਵਸ ਮਨਿ ਭਈ ਉਮੰਗ ॥ ਘਸਿ ਚੰਦਨ ਚੋਆ, ਬਹੁ ਸੁਗੰਧ ॥
ਪੂਜਨ ਚਾਲੀ, ਬ੍ਰਹਮ ਠਾਇ ॥
ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ ॥੧॥
ਜਹਾ ਜਾਈਐ, ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ, ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥
ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ, ਸੁਆਮੀ ਰਮਤ ਬ੍ਰਹਮ ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

…ਸ ਤੋਂ ਪਹਿਲਾਂ ਭਗਤ ਕਬੀ…
…ਨਾਮਦੇਵ ਜੀ ਅਤੇ ਸ਼ੇਖ ਫ਼ਰੀ…
…ਜੀ ਦੇ ਹਵਾਲਿਆਂ ਨਾਲ ਅੰ…
…ਕ ਸਾਖੀਆਂ ਵਿਚ ਬੈਰਾਗ ਦਾ…
…ਦਿਤਾ ਗਿਆ ਹੈ। ਇਹ ਪੁਸਤ…
…ਜਿੰਦਾਂ ਨੂੰ ਪ੍ਰੇਮਾ-ਭਗਤੀ ਵਲ ਪ…
…ਨੂੰ ਬੈਰਾਗ ਸਬੰਧੀ ਚੋਣਵੇਂ ਸ਼ਬ…
…ਨ ਵਿਚ ਹੋਰ ਲਟਕ ਲਾਏਗੀ…
…ਗੁਰਬਾਣੀ ਦੇ ਰਸੀਏ ਇਸ ਪੁਸ…
…ਕਾਂ ਦੇ ਹਥਾਂ ਵਿਚ ਪਹੁੰਚਾਣ ਦਾ ਬੀ… ਕਾਰਾ ਪਾ ਕੇ…
…ਲਸਾ…

ਪ੍ਰਾਗੀ… ਭਾਰਤ… ਤਪੀਸ਼ਰਾਂ ਨੇ… ਲੰਘਾ ਦਿੱਤ… ਘਾਲਣਾ ਘ… ਰਹੇ। ਰ… …ਵਧੀਰਕ

ਰਾਮਾਨੰਦ ਜੀ ਨੂੰ ਬ੍ਰਹਮ ਪ੍ਰਾਪਤੀ ਦਾ ਆਤਮ ਗਿਆਨ ਹੋਣ ਮਗਰੋਂ ਭਗਤੀ ਲਹਿਰ ਵਿੱਚ ਇਕ ਵੱਡਾ ਮੋੜ ਆਇਆ।

ਇਸੇ ਤਰ੍ਹਾਂ ਗੋਰਖ ਮੱਤ ਦੇ ਸਿਧਾਂ,ਜੋਗੀਆਂ,ਤੇ ਨਾਥਾਂ ਨੇ ਪ੍ਰਾਣਾਯਾਮ ਰਾਹੀਂ ਸੁਆਸਾਂ ਨੂੰ ਦਸਮ ਦੁਆਰ ਵਿੱਚ ਟਿਕਾ ਕੇ ਸੁੰਨ ਮੰਡਲ ਦੀ ਅਵਸਥਾ ਨੂੰ ਵੈਰਾਗ ਆਖਣਾ ਆਰੰਭ ਦਿੱਤਾ ਸੀ। ਪਰ ਉਹ ਨਿਰੀ ਪੁਰੀ ਸੁਨ ਅਵਸਥਾ ਸੀ। ਇਸ ਅਵਸਥਾ ਦੀ ਪ੍ਰਾਪਤੀ ਲਈ ਉਨ੍ਹਾਂ ਮੜ੍ਹੀਆਂ ਮਸਾਣਾਂ ਵਿੱਚ ਸਮਾਧੀਆਂ ਲਾਉਣ ਦਾ ਪ੍ਰਚਾਰ ਕੀਤਾ। ਜੋਗੀਆਂ ਦੀ ਇਸ ਮੱਤ ਨੇ ਕੇਵਲ ਗਰੀਬ ਗ੍ਰਹਿਸਥੀਆਂ ਦੇ ਘਰਾਂ ਨੂੰ ਹੀ ਨਹੀਂ ਉਜਾੜਿਆ, ਸਗੋਂ ਕਈ ਰਾਜਿਆਂ ਨੂੰ ਵੀ ਆਪਣਾ ਚੇਲਾ ਬਣਾ ਲਿਆ ਜਿਵੇਂ ਕਿ ਰਾਜਾ ਭਰਥਰੀ ਵੀ ਇਕ ਜਗਤ ਪ੍ਰਸਿਧ ਕਥਾ ਹੈ। ਇਹ ਰਾਜਾ ਸੰਸਕ੍ਰਿਤ ਦਾ ਮਹਾਨ ਵਿਦਵਾਨ ਸੀ। ਇਕ ਬ੍ਰਾਹਮਣ ਜਿਸਦਾ ਨਾਉਂ ਚੰਦਰ ਸ਼ੇਖਰ (ਸੋਮ) ਸੀ, ਸ਼ਿਵ ਅਤੇ ਪਾਰ-ਬਤੀ ਦੀ ਭਾਰੀ ਤਪਸਿਆ ਕੀਤੀ। ਤਪ ਦੀ ਬਰਕਤ ਨਾਲ ਉਸ ਨੂੰ ਸਵਰਗ ਤੋਂ ਇਕ ਅਜਿਹਾਂ ਫਲ ਮਿਲਿਆ ਜਿਸ ਦੇ ਖਾਣ ਵਾਲਾ ਅਮਰ ਰਹਿੰਦਾ ਸੀ। ਭਰਥਰੀ ਇਕ ਧਰਮੀ ਰਾਜਾ ਮੰਨਿਆ ਜਾਂਦਾ ਸੀ। ਉਸ ਗਰੀਬ ਬ੍ਰਾਹਮਣ ਨੇ ਉਹ ਫਲ ਸਤਿਕਾਰ ਵੱਜੋਂ ਅਤੇ ਭੁੱਖ ਦੇ ਦੁੱਖ ਤੋਂ ਬਚਣ ਲਈ ਰਾਜਾ ਦੇ ਭੇਟ ਕਰ ਦਿੱਤਾ। ਰਾਜਾ ਭਰਥਰੀ ਦਾ ਆਪਣੀ ਰਾਣੀ ਅਨੰਗ ਸੈਨ ਨਾਲ ਬਹੁਤ ਪਿਆਰ ਸੀ। ਉਸ ਨੇ ਉਹ ਫਲ ਪਿਆਰ-ਨਿਸ਼ਾਨੀ ਵੱਜੋਂ ਆਪਣੀ ਰਾਣੀਨੂੰ ਦੇ ਦਿੱਤਾ। ਰਾਣੀ ਦਾ ਰਾਜੇ ਤੋਂ ਇਲਾਵਾ ਇਕ ਹੋਰ ਮਨੁੱਖ ਨਾਲ ਵੀ ਪਿਆਰ ਸੀ, ਉਸ ਨੇ ਉਹ ਅਮਰ-ਫਲ ਆਪਣੇ ਪ੍ਰੇਮੀ ਨੂੰ ਦਿੱਤਾ। ਉਸ ਪ੍ਰੇਮੀ ਦਾ ਅੱਗੋਂ ਹੋਰ ਕਿਸੇ ਇਸਤਰੀ ਨਾਲ ਪਿਆਰ ਸੀ ਤੇ ਉਹ ਫਲ ਉਸ ਨੇ ਉਸ ਇਸਤ੍ਰੀ ਨੂੰ ਦੇ ਦਿੱਤਾ। ਉਸ ਇਸਤ੍ਰੀ ਦਾ ਰਾਜਾ ਭਰਥਰੀ ਨਾਲ ਵੀ ਪਿਆਰ ਸੀ ਜਿਸ ਕਰ ਕੇ ਉਸ ਨੇ ਰਾਜਾ ਪ੍ਰਤੀ ਆਪਣੀ ਸ਼ਰਧਾ ਦਰਸਾਉਂਦਿਆਂ ਉਹ ਅਮਰ ਫਲ ਰਾਜੇ ਅੱਗੇ ਆਣ ਰੱਖਿਆ। ਰਾਜੇ ਨੇ ਜਦੋਂ ਅਮਰ-ਫਲ ਨੂੰ ਵੇਖਿਆ ਤਾਂ ਬਹੁਤ ਹੈਰਾਨ ਹੋਇਆ।

..ਰ' ਵਿੱਚ ਡੁੱਬ ਗਿਆ। ਉਸ ਨੂੰ ਆਪਣੀ ਰਾਣੀ ਭਾਨਮਤੀ ਦੇ ਆਚਰਣ ਤੇ ਸ਼ੱਕ ਪੈ ਗਿਆ। ਉਸ ਨੇ ਗੁਪਤ ਪੜਤਾਲ ਕਰਵਾਈ। ਰਾਣੀ ਦੇ ਪਿਆਰ ਵਿੱਚ ਪਏ ਫਰਕ ਨੂੰ ਵੇਖ ਕੇ ਰਾਜੇ ਦੇ ਮਨ ਵਿੱਚ ਵੈਰਾਗ ਪੈਦਾ ਹੋ ਗਿਆ। ਰਾਜਾ ਭਰਥਰੀ ਨੇ ਸਾਰਾ ਰਾਜ ਭਾਗ ਆਪਣੇ ਸਕੇ ਭਰਾ ਵਿਕ੍ਰਮਾਦਿੱਤ ਨੂੰ ਸੰਭਾਲ ਦਿੱਤਾ ਅਤੇ ਆਪ ਹਰ-ਦੁਆਰ ਅਤੇ ਹੋਰ ਸ਼ਹਿਰਾਂ ਵਿੱਚ ਫਿਰਦਾ ਫਿਰਦਾ ਉਜੈਨ ਵੱਲ ਨਿਕਲ ਗਿਆ ਅਤੇ ਉਥੇ ਇਕ ਗੁਫਾ ਵਿੱਚ ਜਾ ਟਿਕਾਣਾ ਕੀਤਾ। ਜਦੋਂ ਰਾਜਾ ਸ਼ਾਹੀ ਮਹਿਲਾਂ ਵਿੱਚੋਂ ਬਾਹਰ ਨਿਕਲਿਆ ਸੀ ਤਾਂ ਆਪਣੇ ਨਾਲ ਪਾਣੀ ਪੀਣ ਲਈ ਇਕ ਪਿਆਲਾ ਅਤੇ ਆਰਾਮ ਕਰਨ ਲਈ ਇਕ ਸਿਰਹਾਣਾ, ਇਹ ਦੋ ਚੀਜ਼ਾਂ ਲਈਆਂ। ਰਾਜੇ ਨੇ ਪਹਿਲਾਂ ਵੇਖਿਆ ਕਿ ਜੰਗਲ ਵਿੱਚ ਇਕ ਮਨੁੱਖ ਇਕ ਇੱਟ ਉਤੇ ਆਪਣਾ ਸਿਰ ਰੱਖ ਕੇ ਸੁੱਤਾ ਪਿਆ ਸੀ। ਉਸ ਨੂੰ ਵੇਖ ਕੇ ਰਾਜੇ ਨੂੰ ਆਪਣੇ ਸਿਰਹਾਣੇ ਵੱਲੋਂ ਵੈਰਾਗ ਹੋ ਗਿਆ ਅਤੇ ਆਪਣਾ ਸਿਰਹਾਣਾ ਸੁੱਟ ਦਿੱਤਾ। ਅੱਗੇ ਵੇਖਿਆ ਕਿ ਇਕ ਨਦੀ ਦੇ ਕਿਨਾਰੇ ਤੇ ਇਕ ਗਰੀਬ ਬੁੱਕਾਂ ਨਾਲ ਪਾਣੀ ਪੀ ਰਿਹਾ ਸੀ। ਇਹ ਵੇਖ ਕੇ ਰਾਜੇ ਨੇ ਆਪਣਾ ਪਿਆਲ ਵੀ ਸੁੱਟ ਦਿੱਤਾ। ਇਕ ਵਾਰੀ ਜਦੋਂ ਰਾਜਾ ਖੇਤ ਵਿੱਚ ਸੁੱਤਾ ਪਿਆ ਸੀ ਤਾਂ ਇਸ ਦੇ ਲਾਗਿਉਂ ਦੀ ਤੀਵੀਆਂ ਦਾ ਇਕ ਟੋਲਾ ਲੰਘਿਆ, ਜਿਹੜੀਆਂ ਆਪਸ ਵਿਚ 'ਬੈਰਾਗ' ਬਾਰੇ ਚਰਚਾ ਕਰ ਰਹੀਆਂ ਸਨ। ਰਾਜੇ ਨੂੰ ਵੇਖ ਕੇ ਇਕ ਆਖ ਰਹੀ ਸੀ ਕਿ ਕੀ ਵੈਰਾਗ ਇਸਨੂੰ ਆਖਦੇ ਹਨ ਕਿ ਮਨੁੱਖ ਸੁਖਾਂ ਦੀ ਲਾਲਸਾ ਰੱਖੇ ਤੇ ਸੁਖਾਂ ਦੇ ਸਮਾਨ ਛੱਡ ਦੇਵੇ ਜਿਵੇਂ ਕਿ ਰਾਜਾ ਨੇ ਸਿਰਹਾਣਾ ਤੇ ਪਿਆਲਾ ਸੁੱਟ ਦਿੱਤਾ ਹੈ? ਅਜਿਹੇ ਵੈਰਾਗ ਦਾ ਕੀ ਲਾਭ ਹੈ? ਫਿਰ ਇਕ ਚਾਨਣੀ ਰਾਤ ਵਿਚ ਰਾਜਾ ਭਰਥਰੀ ਨੂੰ ਇਕ ਚਮਕਦੀ ਚੀਜ਼ ਦਿਸੀ ਅਸਲ ਵਿੱਚ ਉਹ ਪਾਨ ਖਾ ਕੇ ਕਿਸੇ ਨੇ ਥੁੱਕ ਸੁੱਟੀ ਸੀ। ਇਸ ਦਾ ਮਨ, ਲਾਲ ਦੀ ਚਮਕ ਵੇਖ ਕੇ ਲਲਚਾ ਗਿਆ। ਜਿਉਂ ਹੀ ਹੱਥ ਲਾਇਆ ਹੱਥ ਲਿਬੜ ਗਿਆ। ਇਥੋਂ ਰਾਜੇ ਦੇ ਮਨ ਤੇ ਭਾਰੀ ਠੇਸ ਲੱਗੀ ਤੇ ਤੀਬਰ ਵੈਰਾਗ

ਜਾਗਿਆ। ਵੈਰਾਗ ਸ਼ਤਕ ਵਿੱਚ ਭਰਥਰੀ ਨੇ ਵੈਰਾ
ਹੀ ਕੁਝ ਨਮੂਨੇ ਦਿੱਤੇ ਹਨ। ਭਾਵ ਮਨੁੱਖੀ ਮਨ ਘਰ,
ਸਾਮਾਨ, ਛੱਡਣ ਪਿਛੋਂ ਵੀ ਸੱਚਾ ਬੈਰਾਗੀ ਨਹੀਂ ਬਣ ਸ
ਬਾਹਰਮੁਖੀ ਤਿਆਗ ਹੁੰਦਾ ਹੈ। ਜਦੋਂ ਤੱਕ ਬਿਰਤੀ ਅੰਤ
ਹੋਵੇ, ਬੈਰਾਗ ਤੱਤ-ਸਰੂਪ ਦਾ ਦਰਸ਼ਨ ਨਹੀਂ ਹੁੰਦਾ। ਰਾਜਾ
ਨੇ 'ਸ਼ਿੰਗਾਰ-ਸ਼ਤਕ' 'ਨੀਤੀ-ਸ਼ਤਕ' ਅਤੇ ਵੈਰਾਗ-ਸ਼ਤਕ' ਤਿੰਨ ਪੁ
ਲਿਖੀਆਂ ਪਰ ਤੱਤ-ਵੈਰਾਗ ਤੋਂ ਉਰੇ ਹੀ ਰਿਹਾ ਕਿਉਂ ਕਿ ਉਸ
ਜੋਗ ਮਤ ਦਾ ਪ੍ਰਭਾਵ ਸੀ। ਬੈਰਾਗੀਆਂ ਅਤੇ ਜੋਗੀਆਂ ਨੇ ਲੋਕਾਂ ਅੰਦ
ਇਕ ਵਿਸ਼ਵਾਸ ਪੱਕਾ ਕਰ ਦਿੱਤਾ ਕਿ ਜਿਹੜਾ ਮਨੁੱਖ ਸੰਸਾਰ ਦੇ ਸੁਖ
ਨੂੰ ਤਿਆਗੇ, ਕੇਵਲ ਉਹ ਹੀ ਬੈਰਾਗੀ ਬਣ ਸਕਦਾ ਹੈ; ਉਹੋ ਹੀ
ਬਿਬਾਣ ਤੇ ਚੜ੍ਹ ਕੇ ਬ੍ਰਹਮ ਲੋਕ ਨੂੰ ਪਹੁੰਚ ਸਕਦਾ ਹੈ। ਇਸ ਲਈ
ਉਨ੍ਹਾਂ ਨੇ ਸਭ ਤੋਂ ਪਹਿਲਾਂ ਸੰਸਾਰ ਦੇ ਰੰਗ ਬਰੰਗੇ ਮਿੱਠੇ ਪਦਾਰਥਾਂ ਤੇ
ਸੰਤਾਨ ਦੇ ਮੋਹ ਨੂੰ ਤਿਆਗ ਕੇ ਪਹਾੜਾਂ ਦੀਆਂ ਕੰਦਰਾਂ (ਗੁਫਾਂ) ਵਿੱਚ
ਡੇਰੇ ਬਣਾ ਕੇ ਸਮਾਧੀ ਲਾਉਣ ਦੀ ਕਿਰਿਆ ਸਖਾਈ। ਸ੍ਰੀਰਕ ਸੁਖਾਂ
ਵੱਲੋਂ ਰੁਚੀ ਮੋੜਨ ਲਈ ਵਰਤ ਰੱਖਣੇ ਧੂਣੀਆਂ ਲਾਉਣੀਆਂ, ਨੰਗੇ
ਰਹਿਣਾ, ਪਿੰਡੇ ਤੇ ਸੁਆਹ ਮਲਣੀ,ਪੁੱਠੇ ਲਟਕਕੇ ਸਰੀਰ ਨੂੰ ਸਾਧਣਾ,
ਘਰ ਘਰ ਗਲੀ ਗਲੀ ਜਾ ਕੇ ਭਿਖਿਆ ਮੰਗਣੀ, ਹਠ ਨਾਲ ਇੰਦ-
ਰੀਆਂ ਨੂੰ ਕਾਬੂ ਕਰਨਾ ਆਦਿ ਸਾਧਨਾ ਨੂੰ ਪ੍ਰਮੁਖਤਾ ਦਿੱਤੀ। ਇਸ ਦਾ
ਸਿਟਾ ਇਹ ਨਿਕਲਿਆ ਕਿ ਜਨਤਕ ਵੀਚਾਰਾਂ ਦੀ ਬ੍ਰਾਹਮਣ-ਵਾਦੀ
ਵੀਚਾਰਾਂ ਨਾਲ ਟੱਕਰ ਹੋ ਗਈ। ਹਿੰਦੂ ਧਰਮ ਦੇ ਸਾਰੇ ਗ੍ਰੰਥ ਜਿਹੜੇ
ਕਿ ਮੌਜੂਦ ਸਨ, ਬ੍ਰਾਹਮਣਾਂ ਦੀ ਛਤਰ ਛਾਇਆ ਹੇਠ ਪ੍ਰਚਾਰੇ ਜਾਂਦੇ
ਜਨ। ਪਰ ਬ੍ਰਾਹਮਣਵਾਦੀ ਵਿਰੋਧਕ ਲਹਿਰ ਇਤਨੇ ਜ਼ੋਰ ਨਾਲ ਉਠੀ
ਕਿ ਉਸ ਨੇ ਪੁਰਾਣੇ, ਰਿਸ਼ੀਆਂ ਮੁਨੀਆਂ ਦੇ ਬਣਾਏ ਹੋਏ ਨਿਸਚੇ ਖੇਰੂੰ
ਖੇਰੂੰ ਕਰ ਦਿਤੇ। ਭਾਈ ਗੁਰਦਾਸ ਜੀ ਨੇ ਕਈ ਮੱਤਾਂ ਦੇ ਕਰਮ-ਕਾਂਡਾਂ
ਅਤੇ ਉਨ੍ਹਾਂ ਦੇ ਅਚਾਰੀਆਂ ਬਾਰੇ ਆਪਣੀਆਂ ਰਚਿਤ ਵਾਰਾਂ ਵਿਚ
ਵੇਰਵਾ ਦਿਤਾ ਹੈ। ਜਿਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਨਾਮ
ਤੋਂ ਬਿਨਾਂ ਬਾਕੀ ਸਭ ਸ਼ੁਸ਼ਕ ਬੈਰਾਗ ਸੀ।

# ਗੁਰਮਤਿ ਬੈਰਾਗ

ਵੈਰਾਗ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਪੰਜਾਬੀ ਵਾਰਤਕ ਵਿੱਚ ਭਾਵੇਂ ਇਸ ਸ਼ਬਦ ਦਾ ਇਹੋ ਸਰੂਪ ਪਰਚੱਲਤ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਇਹ ਸ਼ਬਦ ਨਿਰੋਲ'ਬੈਰਾਗ' ਸਰੂਪ ਵਿੱਚ ਵਿਦਮਾਨ ਹੈ, 'ਵੈਰਾਗ' ਕਿਤੇ ਨਹੀਂ ਵਰਤਿਆ। ਇਸੇ ਤਰ੍ਹਾਂ ਸੰਬੋਧਨ ਰੂਪ ਵਿੱਚ ਵੀ 'ਵੈਰਾਗੀ' ਸ਼ਬਦ ਦੀ ਵਰਤੋਂ ਨਹੀਂ ਕੀਤੀ ਸਗੋਂ 'ਬੈਰਾਗੀ', ਬੇਰਾਗਨੀ ਅਤੇ 'ਬੈਰਾਗੀਅੜੇ' ਸ਼ਬਦਾਂ ਨਾਲ ਕਾਵਿ ਦੇ ਰਸ-ਭਿੰਨੜੇ ਸੰਜੋਗ ਨੂੰ ਪ੍ਰਗਟਾਇਆ ਹੈ।

ਬੈਰਾਗ ਵਿਸ਼ਵ ਦੇ ਸਮੂਹ ਧਰਮਾਂ ਦਾ ਇਕ ਸਾਂਝਾ ਸਬੰਧ ਹੈ ਜਿਸਦਾ †ਇਲਮੁਲ-ਯਕੀਨ' ਕਈ ਦਾਨਿਆਂ ਨੂੰ ਹੈ ਪਰ ‡'ਐਨੁਲ-ਯਕੀਨ' ਦਾ ਬੋਧ ਕਿਸੇ ਵਿਰਲੀ ਗੁਰਮੁਖ ਵਿਅਕਤੀ ਨੂੰ ਹੋਵੇਗਾ। ਸਾਧਾਰਣ ਮਨੁੱਖ ਦੀ ਬੁੱਧੀ ਅਨੁਸਾਰ ਮਨ ਦੀ ਉਦਾਸੀ ਜਾਂ ਨਿਮੋ-ਝੂਣਤਾ ਦਾ ਨਾਉਂ 'ਬੈਰਾਗ' ਹੈ ਅਤੇ ਵਿਦਵਾਨਾਂ ਦੇ ਕਥਨ ਅਨੁਸਾਰ ਮਨੋ-ਬਿਰਤੀ ਦਾ ਸੰਸਾਰਕ ਪਦਾਰਥਾਂ ਦੇ ਭੋਗਾਂ ਤੋਂ ਉਪਰਾਮ ਹੋਣਾ 'ਬੈਰਾਗ' ਦਾ ਪ੍ਰਤੀਕ ਹੈ। ਵੇਦਾਂਤ ਬਕਤਿਆਂ ਨੇ 'ਵੈਰਾਗ' ਦੀ ਪਰੀਭਾਸ਼ਾ (**defination**) ਨੂੰ ਇਕ ਦੋਹਰੇ ਰਾਹੀਂ ਇਉਂ ਵਰਨਣ ਕੀਤਾ ਹੈ:–

---

†ਵਿਦਿਅਕ ਵਿਸ਼ਵਾਸ ‡ਯਥ ਰਥ ਦਰਸ਼ਨ

ਵਾਰ ਮਨੁੱਖ ਦੀ ਸੁਰਤਿ ਵਿੱਚ ਅਜਿਹੀ ਸੂਰਤ-ਮੂਰਤਿ ਦਾ ਟਿਕਾਅ ਹੋ ਜਾਂਦਾ ਹੈ ਕਿ ਉਹ ਪਰੇ ਹਟਾਇਆਂ ਵੀ ਨਹੀਂ ਹਟਦੀ। ਮਨੁੱਖ ਉਸ ਦੇ ਪਰਛਾਵੇਂ ਪਿਛੇ ਲਟਬੌਰਾ ਹੋਕੇ ਇਧਰ ਉਧਰ ਘੁੰਮਦਾ ਰਹਿੰਦਾ ਹੈ। ਲੋਕੀਂ ਉਸ ਨੂੰ ਮਸਤਾਨਾ ਬੈਰਾਗੀ ਕਹਿਣਾ ਸ਼ੁਰੂ ਕਰ ਦਿੰਦੇ ਹਨ ਪਰ ਇਹ ਬੈਰਾਗ ਦਾ ਝੂਠਾ ਝਾਵਲਾ ਜਿਹਾ ਹੁੰਦਾ ਹੈ। ਜਦੋਂ ਕੋਈ ਮਨੁੱਖ ਅਦਭੁਤ ਜਿਹੀ ਇਤਹਾਸਕ ਘਟਨਾ ਜਾਂ ਹੋਰ ਕੋਈ ਦੁਖਾਂਤ ਭਰਪੂਰ ਕਹਾਣੀ ਸੁਣਦਾ ਹੈ ਤਾਂ ਉਸ ਦੇ ਮਨ ਵਿਚੋਂ ਵੈਰਾਗ ਰੂਪ ਲਹਿਰਾਂ ਉਠ ਖੜੋਂਦੀਆਂ ਹਨ ਪਰ ਇਹ ਵੀ ਛਿਨ ਮਾਤਰ ਦੀ ਉਦਾਸੀ ਹੁੰਦੀ ਹੈ। ਮਨੁੱਖੀ ਜੀਵਨ ਵਿਚ ਇਸ ਪ੍ਰਕਾਰ ਦੀਆਂ ਕਈ ਘਟਨਾਵਾਂ ਵਾਪਰ-ਰਦੀਆਂ ਹਨ ਜਿਨ੍ਹਾਂ ਨੂੰ ਲੋਕੀਂ ਐਵੇਂ ਹੀ 'ਵੈਰਾਗ' ਦਾ ਨਾਂ ਦੇਣ ਲਗ ਜਾਂਦੇ ਹਨ। ਅਸਲ ਵਿਚ ਏਦਾਂ ਦੇ ਸਾਰੇ ਵੈਰਾਗ ਅਧੂਰੇ ਤੇ ਨਿਰਾਸ਼ਾ-ਵਾਦੀ ਹਨ।

ਗੁਰਮਤਿ ਬੈਰਾਗ ਦਾ ਗਿਆਨ ਗੁਰਬਾਣੀ ਰਾਹੀਂ ਪਰਾਪਤ ਹੁੰਦਾ ਹੈ। ਬੈਰਾਗ ਕਿਸੇ ਬੰਧਨ ਦਾ ਨਾਂ ਨਹੀਂ, ਨਿਰੋਲ ਲਗਨ ਹੈ। ਸਭ ਤੋਂ ਪਹਿਲਾਂ ਸਤਿਪੁਰਸ਼ਾਂ ਦੀ ਸੰਗਤ ਲਈ ਮਨ ਵਿਚੋਂ ਇਹ ਲਗਨ ਇਉਂ ਉਠਦੀ ਹੈ:–

ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥
[ਪੰ: ੧੪੬

ਇਹ ਲਗਨ ਸੁਰਤਿ ਨੂੰ ਮਗਨ ਕਰਦੀ ਹੈ ਅਤੇ ਉਸ ਮਗਨਤਾ ਵਿਚੋਂ ਇਕ ਪਵਿੱਤਰ ਸ਼ਰਧਾ ਪੈਦਾ ਹੁੰਦੀ ਹੈ ਜਿਸ ਦੀ ਸ਼ਕਤੀ ਸਹਿਜੇ ਸਹਿਜੇ ਜੀਵ ਰੂਪ ਜਗਿਆਸੂ ਨੂੰ ਗੁਰ-ਸ਼ਬਦ (ਵਾਹਿਗੁਰੂ ਵਾਹਿਗੁਰੂ) ਦੇ ਅਭਿਆਸ ਦੁਆਰਾ ਪ੍ਰਮਾਤਮਾ ਦੀ ਸਿਫਤ ਸਲਾਹ ਵਿਚ ਪੱਕਾ ਕਰਦੀ ਹੈ। ਸ਼ਰਧਾ ਅਤੇ ਪਿਆਰ ਦੇ ਮੇਲ ਤੋਂ ਮਨੁੱਖੀ ਹਿਰਦੇ ਵਿਚੋਂ ਇਕ ਅਲੌਕਿਕ ਰਾਗ ਪੈਦਾ ਹੁੰਦਾ ਹੈ, ਉਸ ਨੂੰ ਧੁਨੀ ਆਖਿਆ ਜਾਂਦਾ ਹੈ। ਜਦੋਂ ਇਹ ਅਨਹਤ ਧੁਨੀ ਵਜਦੀ ਹੈ ਤਾਂ ਬੈਰਾਗ ਰਸ ਦੀ

ਬ੍ਰਹਮ ਲੋਕ ਲੌ ਭੋਗ ਜੋ, ਚਹੈ ਸਰਬ ਕੋ ਤਿਆਗ ॥
ਵੇਦ ਅਰਥ ਗਯਾਤਾ ਮੁਨੀ, ਕਹਿਤ ਤਾਂਹਿ ਵੈਰਾਗ ॥

ਗੁਰਮਤਿ ਤੋਂ ਅਨਜਾਣ ਪੁਰਖ ਨੂੰ 'ਤਤ-ਬੈਰਾਗ' ਦੀ ਸਾਰ ਨਹੀਂ। ਉਸਦੇ ਭਾਣੇ ਜਿਹੜਾ ਮਨੁਖ ਸੰਸਾਰਕ ਪਦਾਰਥਾਂ, ਬਾਲ-ਬੱਚੇ (ਭਾਵ ਟੱਬਰ) ਵਲੋਂ ਮੂੰਹ ਮੋੜ ਕੇ, ਗੇਰੂ ਅਰਥਾਤ ਭਗਵਾ ਬਾਣਾ ਪਾ ਕੇ ਜੰਗਲਾਂ ਜਾਂ ਮਸਾਣਾਂ ਵਿਚ ਜਾ ਡੇਰਾ ਲਾਏ ਉਹ ਬੈਰਾਗੀ ਹੈ ਪਰ ਇਹ ਬੈਰਾਗੀ ਦੀ ਅਵਸਥਾ ਨਹੀਂ ਹੁੰਦੀ। ਜਦੋਂ ਕਿਸੇ ਮਨੁੱਖ ਨੂੰ ਕਿਸੇ ਸਮੇਂ ਭਿਆਨਕ ਕਸ਼ਟ ਦੀ ਹਾਲਤ ਵਿਚ ਆਪਣੇ ਮਿੱਤਰਾਂ, ਸਾਕ-ਸੰਬੰਧੀਆਂ ਪਾਸੋਂ ਪੂਰਾ ਪੂਰਾ ਸਹਿਯੋਗ ਨਾ ਮਿਲੇ, ਉਲਟਾ ਤ੍ਰਿਸ-ਕਾਰਿਆ ਤੇ ਧਿਰਕਾਰਿਆ ਜਾਏ, ਓਹ ਵੀ ਸੰਸਾਰਕ ਭਾਈਚਾਰੇ ਨਾਲੋਂ ਆਪਣਾ ਨਾਤਾ ਤੋੜ ਲੈਂਦਾ ਹੈ ਤੇ ਬੈਰਾਗੀ ਬਣ ਜਾਂਦਾ ਹੈ ਪਰ ਅਜਿਹਾ ਤਿਆਗ ਤੇ ਬੈਰਾਗ ਥੋੜੇ ਸਮੇਂ ਲਈ ਹੁੰਦਾ ਹੈ ਕਿਉਂ ਕਿ ਜਦੋਂ ਉਸ ਨੂੰ ਦੁਨਿਆਵੀ ਸਾਥੀ ਪਿਆਰ ਨਾਲ ਸਮਝਾ ਕੇ ਧਰਵਾਸ ਦਿੰਦੇ ਹਨ ਤਾਂ ਓਹ ਮੁੜ ਪਹਿਲਾਂ ਵਾਂਗ ਹੀ ਆਪਣੇ ਸਨੇਹੀਆਂ ਨਾਲ ਇਕ ਮਿਕ ਹੋ ਕੇ ਹਸਣ-ਖੇਡਣ ਤੇ ਮੌਜਾਂ ਮਾਨਣ ਲਗ ਜਾਂਦਾ ਹੈ। ਕਈ ਵਾਰ ਕਿਸੇ ਸੁਹਿਰਦ ਮਿਤਰ ਜਾਂ ਸਨਬੰਧੀ ਦੀ ਮੌਤ ਵੀ ਸੰਸਾਰ ਤੋਂ ਉਪਰਾਮ ਕਰ ਦਿੰਦੀ ਹੈ ਪਰ ਇਹ ਪ੍ਰਭਾਵ ਵੀ ਥੋੜਾ ਚਿਰ ਹੀ ਰਹਿੰਦਾ ਹੈ ਕਿਉਂਕਿ ਜਦੋਂ ਉਹ ਆਪਣੇ ਆਲੇ-ਦੁਆਲੇ ਨਿਕਟ-ਵਰਤੀਆਂ ਵਲ ਝਾਤੀ ਮਾਰਦਾ ਹੈ ਤਾਂ ਸੋਚ ਮੰਡਲ ਵਿਚ ਆਕੇ ਫਿਰ ਸੰਭਲ ਜਾਂਦਾ ਹੈ; ਉਸ ਨੂੰ ਸੋਝੀ ਆ ਜਾਂਦੀ ਹੈ ਕਿ ਮੌਤ ਨਾਲ ਸਰੀਰਕ ਵਿਛੋੜਾ ਹੋਣਾ ਇਕ ਅਟੱਲ ਰਬੀ ਮਰਯਾਦਾ ਹੈ, ਜਿਸ ਤੋਂ ਬਾਲ, ਜੁਆਨ, ਬੁੱਢਾ ਭਾਵ ਕੋਈ ਵੀ ਨਹੀਂ ਬਚ ਸਕਦਾ। ਕਈ ਵਾਰ ਮਨ-ਭਾਉਂਦੇ ਪਦਾਰਥਾਂ ਦੀ ਅਣਹੋਂਦ ਵੀ ਮਨੁੱਖੀ ਸੁਭਾਅ ਵਿੱਚ ਅਜਿਹੀ ਉਦਾਸੀ ਪੈਦਾ ਕਰ ਦਿੰਦੀ ਹੈ ਜਿਸ ਦੀ ਪਰਾ-ਪਤੀ ਲਈ ਮਨੁਖ ਦੇਸਾਂ, ਪ੍ਰਦੇਸਾਂ ਵਿੱਚ ਧੱਕੇ, ਠੋਕਰਾਂ ਖਾਂਦਾ ਰਹਿੰਦਾ ਹੈ ਪਰ ਅਜਿਹੇ ਮਨੁੱਖ ਨੂੰ 'ਬੈਰਾਗੀ' ਆਖਣਾ ਭਾਰੀ ਭੁਲ ਹੈ। ਕਈ

## ਭਗਤ ਕਬੀਰ ਜੀ ਦਾ ਬੈਰਾਗ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੇ ਭਗਤਾਂ ਦੀਬਾਣੀ ਵਿਦਮਾਨ ਹੈ ਸਭ ਤੋਂ ਵਧ ਬਾਣੀ ਭਗਤ ਕਬੀਰ ਜੀ ਦੀ ਹੈ। ਆਪ ਜੀ ਨੇ ਜ਼ਾਤ-ਪਾਤ ਦੇ ਭਰਮ, ਨਰਕ ਸੁਰਗ ਦੇ ਝਗੜੇ-ਝੇੜੇ ਅਤੇ ਹੋਰ ਪਖੰਡੀ ਕਰਮਾਂ-ਧਰਮਾਂ ਦਾ ਡਟ ਕੇ ਵਿਰੋਧ ਕੀਤਾ ਹੈ। ਆਪ ਜੀ ਨੇ ਜਿਥੇ ਭਗਤੀ, ਗਿਆਨ ਅਤੇ ਨਾਮ ਦੇ ਪੱਖਾਂ ਨੂੰ ਉਜਾਗਰ ਕੀਤਾ ਹੈ ਉਥੇ ਬੈਰਾਗ ਸਬੰਧੀ ਗੋਸ਼ਟੀ ਕਰਕੇ ਗੁਰਮਤਿ ਪੱਖ ਨੂੰ ਉਘੇੜਿਆ ਹੈ। ਜਿਵੇਂ ਆਪ ਜੀ ਨੇ ਹੰਕਾਰੀ ਬ੍ਰਾਹਮਣ ਨੂੰ ਵਿਅੰਗ ਰੂਪ ਵਿਚ ਆਖਿਆ ਹੈ ਕਿ "ਜਉ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀਂ ਆਇਆ ॥" ਤਿਵੇਂ ਮੁਕਤੀ ਦੇ ਚਾਹਵਾਨ ਬੈਰਾਗੀਆਂ ਅਤੇ ਜਗਿਆਸੂਆਂ ਦੇ ਕਪਾਟ ਵੀ ਚੰਗੀ ਤਰ੍ਹਾਂ ਖੋਲ੍ਹੇ ਹਨ:—

ਨਗਨਫਿਰਤੁ ਜੋ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥
ਮੂਡ ਮੁੰਡਾਏ ਜੋ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੋ ਤਰੀਐ ਭਾਈ ॥ ਖੁਸਰੈ ਕਿਉ ਨ ਪਰਮਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥

[ਪੰ: ੩੨੪

ਇਕ ਰਾਮ ਨਾਮ ਦੀ ਪ੍ਰੀਤੀ ਤੋਂ ਬਿਨਾਂ ਤੀਰਥ ਇਸ਼ਨਾਨੀਆਂ ਨੂੰ ਡੱਡੂਆਂ ਦੀ ਨਿਆਈਂ ਵਰਨਣ ਕਰਨਾ ਕੇਵਲ ਭਗਤ ਕਬੀਰ ਜੀ ਦੇ ਹਿੱਸੇ ਹੀ ਆਇਆ ਹੈ, ਜਿਵੇਂ ਕਿ:--

ਸੰਧਿਆ ਪ੍ਰਾਤ ਇਸਨਾਨ ਕਰਾਹੀ ॥
ਜਿਉ ਭਏ ਦਾਦਰ ਪਾਨੀ ਮਾਹੀ ॥ ੧ ॥
ਜਉਪੈ ਰਾਮ ਰਾਮ ਰਤਿ ਨਾਹੀ ॥
ਤੇ ਸਭਿ ਧਰਮਰਾਇ ਕੈ ਜਾਹੀ ॥
[ਪੰ: ੩੨੪

ਬੈਰਾਗ ਭਗਤੀ ਦਾ ਵਿਸ਼ੇਸ਼ ਅੰਗ ਹੈ, ਇਹ ਕਿਸੇ ਭੇਖ ਦਾ ਨਾਉਂ ਨਹੀਂ ਹੈ। ਬੈਰਾਗ ਮੰਡਲ ਵਿੱਚ ਦਿਨ ਰਾਤ ਠੰਢੇ ਸਾਹ ਭਰ ਕੇ, ਦਿਲੀ-ਬਿਰਹੜਿਆਂ ਦੇ ਸੱਲ ਨੂੰ ਨਾਮ ਸ਼ਕਤੀ ਦੇ ਬਲ ਨਾਲ ਜਰਨਾ ਪੈਂਦਾ ਹੈ। ਦੁਨਿਆਵੀ ਵੈਰਾਗ ਦੀ ਹੱਦ ਹੁੰਦੀ ਹੈ ਪਰ ਆਤਮਕ ਮੰਡਲ ਦਾ ਬੈਰਾਗ ਬੁਧੀ ਤੀਕ ਸੀਮਤ ਨਹੀਂ ਰਹਿੰਦਾ। ਕਿਉਂ ਕਿ ਸੁਰਤਿ-ਉਡਾਰੀ ਜਦੋਂ ਵਲਵਲੇ ਦੇ ਦੇਸ਼ ਵਿਚ ਜਾਂਦੀ ਹੈ ਤਾਂ ਉਥੇ ਨਿਰੋਲ ਸੁਤੰਤਰਤਾ ਹੁੰਦੀ ਹੈ। ਸ਼ਬਦ ਸੁਰਤ ਦੇ ਸੰਜੋਗ ਨਾਲ ਕੀਤਾ ਸਿਮਰਨ ਅਤੇ ਸਤਿਗੁਰੂ ਵਿਚ ਅਦੁਤੀ ਸ਼ਰਧਾ ਹੀ ਜਗਿਆਸੂ ਨੂੰ ਪ੍ਰੀਤਮ ਦੇ ਦੇਸ਼ ਲਿਜਾਣ ਵਿਚ ਸਹਾਇਕ ਹੁੰਦੀ ਹੈ, ਪਰ ਇਹ ਸਭ ਕੁਝ ਅਗੰਮੀ ਕਿਰਪਾ ਨਾਲ ਹੀ ਹੁੰਦਾ ਹੈ। ਆਤਮਕ ਖੋਜੀਆਂ ਦਾ ਇਹ ਨਿਸਚਾ ਹੈ ਕਿ ਜਦੋਂ ਜੀਵ ਅੰਦਰ ਪਰਮਾਤਮਾ ਦੇ ਸੁਮੇਲ ਦੀ ਇਛਾ ਉਠਦੀ ਹੈ ਉਹ ਧੀਰੇ ਧੀਰੇ ਪਰੇਮ ਦਾ ਰੂਪ ਧਾਰਨ ਕਰਦੀ ਹੈ। ਜਦੋਂ ਪਰੇਮ ਬਾਣੀ ਦੇ ਅਣਿਆਲੇ ਤੀਰਾਂ ਨਾਲ ਮਨ ਤਨ ਵਿਨ੍ਹਿਆ ਜਾਂਦਾ ਹੈ ਤਾਂ ਜੀਵ ਦੇ ਨੇਤਰਾਂ 'ਚੋਂ ਆਪ ਮੁਹਾਰੇ ਫਰਨ ਫ਼ਰਨ ਕਰਦੇ ਅੱਥਰੂਆਂ ਦੀ ਜਲ ਧਾਰਾ ਵਗਣ ਲਗ ਜਾਂਦੀ ਹੈ। ਨਾਮ ਅਭਿਆਸੀ ਇਸ ਦਸ਼ਾ ਨੂੰ 'ਬੈਰਾਗ' ਆਖਦੇ ਹਨ। ਭਗਤ ਕਬੀਰ ਜੀ ਨੇ ਮਾਰੂ ਰਾਗ ਵਿਚ ਕਿਸੇ ਬੈਰਾਗੀ ਨੂੰ ਇਕ ਸ਼ਬਦ ਸੰਬੋਧਨ ਕੀਤਾ ਹੈ ਜਿਸ ਵਿਚ ਬੈਰਾਗ ਦੀ ਸਥਿਤੀ ਬਾਰੇ ਦਿਤੇ

ਹੈ। ਸਹਿਜੇ ਸਹਿਜ ਓੁਸ ਦੀ ਸੁਰਤਿ ਬੈਰਾਗ ਮੰਡਲ ਵਿਚ ਜਾ ਟਿਕਦੀ ਹੈ।

ਗੁਰੂ ਸਾਹਿਬਾਨ ਨੇ ਜੀਵ ਦੀ ਕਲਿਆਨਤਾ ਲਈ ਆਸ਼ਾਵਾਦੀ ਬੈਰਾਗ ਭਾਵ 'ਸਹਜ ਬੈਰਾਗ' ਦਾ ਆਦਰਸ਼ ਸੰਸਾਰ ਦੇ ਸਾਹਮਣੇ ਰਖਿਆ ਹੈ। ਇਹ ਬੈਰਾਗ ਨਾਦ (ਸ਼ਬਦ-ਧੁਨੀ) ਤੋਂ ਉਪਜਦਾ ਹੈ। ਨਾਮ ਰਤੇ ਵਿਸਮਾਦੀ ਗੁਰਸਿਖ ਜੀਊੜੇ ਇਸ ਨੂੰ 'ਵਿਸਮਾਦੀ ਬੈਰਾਗ' ਆਖਦੇ ਹਨ। ਇਹ ਨਾਦੀ ਬੈਰਾਗ ਅਨਾਦੀ ਨਾਮ ਨਾਲ ਸਚੀ ਪ੍ਰੀਤਿ ਪਾਉਣ ਦਾ ਪ੍ਰਤੀਕ ਹੁੰਦਾ ਹੈ। ਇਸ ਬੈਰਾਗ ਵਿਚ ਆਲਸ, ਨਿੰਦਰਾ, ਥਕਾਵਟ ਅਤੇ ਨਿਮੋਝੂਣਤਾ ਦਾ ਨਾਮੋ-ਨਿਸ਼ਾਨ ਤੀਕ ਨਹੀਂ ਹੁੰਦਾ। ਇਸ ਬੈਰਾਗ ਦਾ ਚਾਹਕ ਅਨੰਤ ਪ੍ਰਭੂ ਦੇ ਵਿਸਮਾਦੀ ਸ਼ਬਦ ਦੀ ਛੋਹ ਨਾਲ ਸੁਗੰਧਤ ਰਹਿੰਦਾ ਹੈ। ਅਜਿਹੇ ਪ੍ਰੇਮ-ਬੈਰਾਗੀ ਦਾ ਹਿਰਦਾ, ਨੇਤਰਾਂ, ਰੋਮ ਰੋਮ ਵਿਚੋਂ ਨਾਮ ਦੀ ਅਗੰਮੀ ਰੌਹ ਚਲਦੀ ਹੈ। ਇਸੇ ਰੌ ਨੂੰ ਨਾਮ ਰਸ ਦੀਆਂ ਵਿਸਮਾਦਿਕ ਝਰਨਾਟਾਂ ਛਿੜਨੀਆਂ ਵੀ ਆਖਿਆ ਜਾਂਦਾ ਹੈ। ਅਜਿਹੇ ਪਰਮ ਬੈਰਾਗੀ ਲਈ ਦਿਸਦਾ ਸੰਸਾਰ ਨਾਸ਼ਵੰਤ ਹੈ, ਪਰ ਅਨੂਠੇ ਰੰਗਾਂ ਵਿਚ। ਇਸ ਬੈਰਾਗ ਵਿਚ ਹਠ ਦੀ ਅੰਸ ਨਹੀਂ ਹੁੰਦੀ, ਨਿਰਾ ਪਰੇਮ ਹੀ ਪਰੇਮ ਹੁੰਦਾ ਹੈ। ਪਰੇਮ ਅਤੇ ਬੈਰਾਗ ਦੋਹਾਂ ਦੀ ਸੰਧੀ ਨਾਲ ਉਸਨੂੰ "ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ" ਨਜ਼ਰੀ ਪੈਂਦਾ ਹੈ। ਅਜਿਹਾ ਕੋਟੀ ਵਿਰਲਾ ਜਗਿਆਸੂ ਹੀ ਆਤਮ ਰਸ ਦੇ ਚਲੂਲੇ ਰੰਗ ਦੀ ਚੜ੍ਹਦੀ-ਕਲਾ ਨੂੰ ਮਗਨ ਹੋ ਕੇ ਮਾਣਦਾ ਹੈ। ਇਸ ਮਗਨਤਾ ਵਿਚੋਂ ਰਸਾਇਣੀ ਕਲਾ ਪ੍ਰਗਟ ਹੁੰਦੀ ਹੈ। ਸੁਤੇ ਸਿਧ ਹੀ ਹਿਰਦੇ ਨੂੰ ਟੁੰਬਣ ਵਾਲੀ ਇਕ ਇਲਾਹੀ ਗੂੰਜ ਉਠਦੀ ਹੈ। ਜਦੋਂ ਉਸ ਨਾਲ ਸੁਰਤਿ,ਮਤਿ, ਮਨ ਅਤੇ ਬੁੱਧ ਇਕ ਸੁਰ ਹੋ ਜਾਂਦੇ ਹਨ ਤਾਂ ਪ੍ਰੀਤ ਰਾਗ ਦੀ ਵੀਣਾ ਵਜਣੀ ਸ਼ੁਰੂ ਹੋ ਜਾਂਦੀ ਹੈ। ਗੁਰਬਾਣੀ ਵਿਚ ਇਸ ਧੁਨੀ ਨੂੰ ਹੀ 'ਬੇਣ ਰਸਾਲ ਵਜਾਇਆ' ਲਿਖਿਆ ਹੈ। ਹਿਰਦੇ ਵਿਚ 'ਤੂੰਹੀ ਤੂੰਹੀ' ਕੰਠ ਵਿਚ 'ਤੂੰਹੀ ਤੂੰਹੀ' ਭਾਵ ਵਾਹਿਗੁਰੂ ਵਾਹਿਗੁਰੂ ਦੀ ਨਿਰੰਤਰ ਧੁਨੀ ਲਗ ਜਾਂਦੀ ਹੈ। ਦੁਨਿਆਵੀ ਗੀਤਾਂ ਤੇ ਪ੍ਰੀਤਾਂ ਦਾ ਅਭਾਵ ਹੋ ਜਾਂਦਾ

ਹੈ। ਬਾਹਰਮੁਖੀ ਰਾਗ ਭੁਲ ਜਾਂਦਾ ਹੈ। ਫਿਰ ਨਾਦੀ ਧੁਨੀ ਅਨਾਦੀ ਬੈਰਾਗ ਵਿਚ ਸਮਾ ਜਾਂਦੀ ਹੈ। ਇਸੇ ਅਵਸਥਾ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਹੈ:—

ਕਥਨੀ ਬਦਨੀ ਕਹਨੁ ਕਹਾਵਨੁ ॥
ਸਮਝਿ ਪਰੀ ਤਉ ਬਿਸਰਿਓ ਗਾਵਨੁ ॥ [ਪੰ: ੬੭੯ ॥

'ੴ' ਦੇ ਰਸ ਵਿਚ ਲੀਨ ਹੋਇਆ ਬੈਰਾਗੀ ਆਪਣਾ ਕੇਂਦਰ ਆਪਣੇ ਹਿਰਦੇ ਅੰਦਰ ਹੀ ਲਭ ਲੈਂਦਾ ਹੈ । ਉਸੇ ਅਧਾਰ ਤੇ ਉਹ ਆਪਣਾ ਜੀਵਨ ਬਤੀਤ ਕਰਦਾ ਹੈ। ਉਸਦੀ ਦ੍ਰਿਸ਼ਟੀ ਵਿਚ ਦੁਖ-ਸੁਖ ਹਾਨ-ਲਾਭ, ਕੰਚਨ-ਮਾਟੀ, ਨਿੰਦਾ-ਉਸਤਤਿ, ਸਭ ਸਮਾਨ ਹੁੰਦੇ ਹਨ। ਉਹ ਨਾਮ-ਵਸਤੂ ਪਾਕੇ ਵਿਸ਼ਾਲ ਹਿਰਦਾ ਰਖਦਾ ਹੈ, ਕੰਜੂਸ ਨਹੀਂ ਹੁੰਦਾ, ਸੰਜਮੀ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਤਾਬਿਆ ਵਿਚ ਗੁਰੂ ਰੂਪ ਪੰਜ ਪਿਆਰਿਆਂ ਪਾਸੋਂ ਨਾਮ ਦੀ ਦਾਤ ਲੈਣ ਲਈ ਸਭ ਪ੍ਰਾਣੀਆਂ ਨੂੰ ਪਰੇਰਨਾ ਦੇਂਦਾ ਹੈ, ਆਪ ਗੁਰੂ ਨਹੀਂ ਬਣਦਾ, ਗੁਰੂ ਦੇ ਦਾਸਾਂ ਦਾ ਵੀ ਦਾਸ ਬਣ ਕੇ ਗੁਰਸਿਖਾਂ ਦੀ ਚਰਨ-ਧੂੜੀ ਤਾਈਂ ਲੋਚਦਾ ਹੈ।

ਬੈਰਾਗ ਵਿਚ ਪਦਾਰਥਾਂ ਦੇ ਤਿਆਗ ਦੀ ਲੋੜ ਹੈ ਪਰ ਅਜਿਹਾ ਤਿਆਗ ਨਹੀਂ ਜਿਹੜਾ ਸਰੀਰ ਨੂੰ ਨਿਰਬਲ ਕਰ ਦੇਵੇ। ਬੈਰਾਗੀ ਪੁਰਸ਼ ਮਨ ਦੇ ਟੋਏ ਟਿਬਿਆਂ ਨੂੰ ਪਧਰਾ ਕਰਕੇ, ਮੰਦ-ਕਾਮਨਾਵਾਂ ਤੇ ਭਾਵਨਾਵਾਂ ਦਾ ਤਿਆਗ ਕਰਦਾ ਹੈ ਜਿਹੜੀਆਂ ਕਿ ਪ੍ਰਮਾਰਥ ਦੇ ਰਾਹ ਵਿਚ ਰੁਕਾਵਟਾਂ ਬਣਦੀਆਂ ਹਨ। ਉਹ ਤਪ ਦੀ ਅਗਨੀ ਨਾਲ ਸਰੀਰ ਰੂਪ ਤੰਦੂਰ ਨੂੰ ਨਹੀਂ ਤਾਉਂਦਾ ਅਤੇ ਨਾ ਹੀ ਭੁਖ ਨਾਲ ਸੁਕਾਉਂਦਾ ਹੈ। ਉਹ ਲੋਭ-ਰਤ ਨੂੰ ਕਢ ਕੇ ਸਾੜਦਾ ਹੈ। ਉਸ ਦਾ ਚਿਹਰਾ ਪੀਲੱਤਣ ਵਾਲਾ ਨਹੀਂ ਸਗੋਂ ਲਾਲੋ ਲਾਲ ਕੰਵਲ ਫੁਲ ਵਾਂਗ ਖੇੜੇ ਵਾਲਾ ਹੁੰਦਾ ਹੈ। ਉਹ ਧਨ, ਮਾਲ, ਪਦਾਰਥ, ਮਹਿਲ ਮਾੜੀਆਂ,

ਧੀਆਂ ਪੁਤਰ, ਰਾਜ ਭਾਗ ਹੁੰਦੇ ਹੋਏ ਉਸ ਵਿਚ ਖਚਿਤ ਨਹੀਂ ਹੁੰਦਾ ਆਸਾ ਵਿਚ 'ਨਿਰਾਸ' ਰਹਿੰਦਾ ਹੈ । ਉਹ ਗ੍ਰਿਹਸਤ ਵਿਚ ਰਹਿ ਕੇ ਅਜਿਹੀ ਸ਼ੁਭ ਕਰਣੀ ਕਰਦਾ ਹੈ ਜਿਸ ਨਾਲ ਉਸ ਦੇ ਮਨ ਤੇ ਬੁਧੀ ਨੂੰ ਮੰਦ-ਵਾਸ਼ਨਾ ਦੀ ਮੈਲ ਨਹੀਂ ਲਗਦੀ, ਇਸ ਲਈ ਉਹ ਸਦਾ 'ਨਿਰਬਾਣ ਕੀਰਤਨ' ਵਿਚ ਜਾਗਦਾ ਰਹਿੰਦਾ ਹੈ ।

ਬੈਰਾਗ ਦਾ ਇਹ ਭਾਵ ਨਹੀਂ ਕਿ ਮਨੁਖ ਚੁਪ ਸਾਧੀ ਰਖੇ, ਕਿਸੇ ਨਾਲ ਬੋਲੇ ਹੀ ਨਾ । ਉਹ ਵੇਦਾਂਤੀਆਂ ਦੇ ਵੀਚਾਰ ਹੋ ਸਕਦੇ, ਹਨ । ਵੇਦਾਂਤ ਨਾਲ ਅਕਲ ਵਿਚ ਜ਼ਰੂਰ ਵਾਧਾ ਹੁੰਦਾ ਹੈ ਪਰ ਸ਼ਰਧਾ ਉਡ ਜਾਂਦੀ ਹੈ। ਕਿਤਾਬੀ ਗਿਆਨ ਬੇਸ਼ਕ ਹੋ ਜਾਏ ਪਰ ਆਤਮ-ਪ੍ਰਕਾਸ਼ ਕਰਨ ਵਾਲਾ ਅਨਭਵੀ ਗਿਆਨ ਨਹੀਂ ਹੁੰਦਾ । ਕਈ ਜਗਿਆਸੂ ਚਾਹੁੰਦੇ ਹਨ ਕਿ ਥੋੜਾ ਜਿਹਾ ਪਾਠ ਕਰਕੇ ਜਾਂ ਧਾਰਮਿਕ ਪੁਸਤਕਾਂ ਪੜ੍ਹ ਕੇ ਗਿਆਨ ਦਾ ਦੀਵਾ ਬਲ ਪਵੇ ਪਰ ਇਹ ਕੋਈ ਸੌਖੀ ਗਲ ਨਹੀਂ ਹੈ । ਵਿਦਿਆ ਸਾਨੂੰ ਸੋਝੀ ਦਿੰਦੀ ਹੈ ਜਿਸ ਨਾਲ ਅਸੀਂ ਮਨੁੱਖੀ ਜੀਵਨ ਦੇ ਮਨੋਰਥ ਨੂੰ ਛੇਤੀ ਸਮਝ ਸਕਦੇ ਹਾਂ ਪਰ ਜੀਵਨ ਪੈਂਡਾ ਤਾਂ ਹੀ ਨਿਬੜੇਗਾ ਜਦੋਂ ਅਸੀਂ ਗੁਰਬਾਣੀ ਵਿਚ ਦਿਤੇ ਹੋਏ ਉਪਦੇਸ਼ਾਂ ਨੂੰ ਜੀਵਨ ਵਰਤੋਂ ਵਿਚ ਲਿਆਵਾਂਗੇ, ਗੁਰਮਤਿ ਬੈਰਾਗੀ ਆਪਣੇ ਸਾਧਨਾਂ ਅਤੇ ਕਮਾਈ ਤੇ ਮਾਣ ਨਹੀਂ ਕਰਦਾ । ਉਹ ਜੀਵਨ ਕਣੀ ਲਈ ਨਿਮਰਤਾ ਦਾ ਧਾਰਨੀ ਹੁੰਦਾ ਹੈ । ਆਪਣੇ ਸਤਿਗੁਰੂ ਤੇ ਭਰੋਸਾ ਰੱਖਦਾ ਹੈ । ਆਪਣੇ ਪਿਤਾ ਨਾਲ ਨਾਮ ਰੰਗਾਂ ਵਿਚ ਲਾਡ ਵੀ ਕਰ ਲੈਂਦਾ ਹੈ ।

ਗੁਰਮਤਿ ਬੈਰਾਗ ਮਨ ਦੇ ਛਿੱਥਾ ਪੈਣ ਨਾਲ ਜਾਂ ਕਾਹਲਾ ਪੈਣ ਨਾਲ ਹਿਰਦੇ ਅੰਦਰ ਨਹੀਂ ਟਿਕਦਾ । ਇਸ ਬੈਰਾਗ ਦੀ ਪ੍ਰਾਪਤੀ ਲਈ ਵੀ ਇਕ ਕੋਰਸ ਹੈ । ਉਸ ਦੀ ਤਿਆਰੀ ਕਰਨੀ ਪੈਂਦੀ ਹੈ। ਜਿਵੇਂ ਇਕ ਛੋਟਾ ਬੱਚਾ ਪਹਾੜੇ ਅਤੇ ਪੈਂਤੀ ਅੱਖਰੀ ਦੀ ਮੁਹਾਰਨੀ ਨੂੰ ਰਟਾ ਲਾ ਕੇ ਪਕਾਉਂਦਾ ਰਹਿੰਦਾ ਹੈ, ਉਹ ਕੇਵਲ ਸਕੂਲ ਵਿਚ ਹੀ ਨਹੀਂ, ਘਰ ਵਿਚ ਵੀ, ਬੈਠਿਆਂ, ਖੇਡਦੇ ਹੋਏ, ਸੌਣ ਵੇਲੇ ਵੀ 'ਦੋ ਦੂਣੇ ਚਾਰ

ਪਕਾਉਂਦਾ ਰਹਿੰਦਾ ਹੈ ਤਿਵੇਂ ਗੁਰਮਤਿ ਜਗਿਆਸੂ ਨੂੰ ਵੀ ਕੇਵਲ ਸਤਿਸੰਗਤ ਵਿਚ ਹੀ ਨਹੀਂ, ਉਠਦਿਆਂ ਬਹਿੰਦਿਆਂ ਸੌਣ ਲਗਿਆਂ, ਦਫਤ੍ਰ ਵਿਚ ਕੰਮ ਕਰਦਿਆਂ, ਘਰ ਦਾ ਕਾਰ ਵਿਹਾਰ ਕਰਦਿਆਂ ੧ ਓ (ਮੂਲ ਮੰਤਰ) ਅਤੇ ਚੌਅਖਰੇ ਗੁਰ ਮੰਤਰ (ਵਾਹਿਗੁਰੂ-ਸ਼ਬਦ) ਦਾ ਅਭਿਆਸ ਪਕਾਉਣਾ ਪੈਂਦਾ ਹੈ। ਇਸ ਧੂਨੀ ਦੇ ਪਕਾਉਣ ਵਿਚ ਸਭ ਤੋਂ ਵਡਾ ਖਤਰਾ ਮਨ ਦੇ ਸੰਕਲਪਾਂ ਤੇ ਵਿਕਲਪਾਂ ਦਾ ਸ਼ੋਰ, ਬਹੁਤ ਚਿਰ ਬਣਿਆ ਰਹਿੰਦਾ ਹੈ ਜਿਨ੍ਹਾਂ ਨੂੰ ਸਰੀਰਕ ਬਲ ਜਾਂ ਹਠ ਨਾਲ ਨਹੀਂ ਦਬਾਇਆ ਜਾ ਸਕਦਾ। ਧੂਨੀ ਦੀ ਬਿਰਧੀ ਦੇ ਸੁਆਦ ਨਾਲ ਕਈ ਵਾਰ ਸਰੀਰਕ ਸੁਖਾਂ ਦੀ ਚਾਹਨਾ ਵੀ ਅਣਡਿਠੇ ਰੂਪ ਵਿਚ ਆ ਘੇਰਦੀ ਹੈ। ਸੁਖਾਂ ਦੀ ਲੋੜ, ਸੰਸਾਰਕ ਪਦਾਰਥਾਂ ਦੀ ਇੱਛਾ, ਧੰਨ ਦੀ ਪ੍ਰਾਪਤੀ, ਕਈ ਵਾਰੀ ਇਉਂ ਪ੍ਰਤੀਤ ਹੋਣ ਲਗ ਜਾਂਦਾ ਹੈ ਕਿ ਜਗਿਆਸੂ ਨੂੰ ਇਹ ਸਾਂਇਾਂ ਵਲੋਂ ਪਰੇਰਨਾ ਹੋ ਰਹੀ ਹੈ ਪਰ ਇਹ "ਝੜਿ ਝੜਿ ਪਉਦੇ ਕਚੇ ਬਿਰਹੀ ਜਿਨਾ ਕਾਰ ਨਾ ਆਈ" ਵਾਲੀ ਅਵਸਥਾ ਹੁੰਦੀ ਹੈ। ਅਰੂੜ ਹੋਈ ਬਿਰਤੀ ਦਾ ਅਜਿਹੇ ਪਦਾ-ਰਥਾਂ ਵਲ ਝੁਕਣਾ ਇਕ ਵਡੀ ਆਤਮਕ ਘਾਟ ਹੈ। ਬੈਰਾਗ ਦੇ ਅਰਥ ਹੀ ਹਨ—ਰਾਗ ਤੋਂ ਬਿਨਾਂ। ਜਦੋਂ ਰਾਗ ਦਾ ਅਭਾਵ ਹੋ ਜਾਂਦਾ ਤਾਂ ਅਨੁਰਾਗ ਪੈਦਾ ਹੁੰਦਾ ਹੈ। ਅਨੁਰਾਗ ਤੋਂ ਬੈਰਾਗ-ਦਰਸ਼ਨ ਪ੍ਰਾਪਤ ਹੁੰਦੇ ਹਨ। ਇਸ ਬੈਰਾਗ ਵਿਚ 'ਨਿਰਮਲ ਭਉ' ਦਾ ਟਿਕਾਓ ਹੁੰਦਾ ਹੈ। ਦੁਨਿਆਵੀ ਡਰ ਭਜ ਜਾਂਦੇ ਹਨ। ਕਾਮ, ਕਰੋਧ, ਲੋਭ, ਮੋਹ, ਅਤੇ ਅਹੰਕਾਰ ਪੰਜੇ ਦੂਤ ਵਸ ਵਿਚ ਆ ਜਾਂਦੇ ਹਨ। ਬੈਰਾਗ ਦੀ ਸਥਿਤੀ ਅਥਵਾ ਬੈਰਾਗ ਦੀ ਪੂਰਨਤਾ ਓਦੋਂ ਹੀ ਹੁੰਦੀ ਹੈ ਜਦੋਂ ਇਹ ਪੰਜੇ ਵੈਰੀ ਸਾਧੇ ਜਾਂਦੇ ਹਨ। ਜਦੋਂ ਤੀਕ ਇਹ ਬੈਰਾਗੀ ਦਾਸ ਦੇ, ਪਾਨੀਹਾਰ ਨਹੀਂ ਬਣਦੇ, ਓਦੋਂ ਤੀਕ ਬੈਰਾਗੀ ਨੂੰ ਕਿਸੇ ਨ ਕਿਸੇ ਵਾਸ਼ਨਾ ਦੀ ਪੂਰਤੀ ਦਾ ਝੋਰਾ ਲਗਾ ਹੀ ਰਹਿੰਦਾ ਹੈ।

ਬ੍ਰਿਹੋਂ ਅਥਵਾ ਬੈਰਾਗ ਘੜੀ ਜਾਂ ਦੋ ਘੜੀਆਂ ਲਈ ਹੀ ਵਿਜੋਗੀ ਮਨੁੱਖ ਦੇ ਹਿਰਦੇ ਚੋਂ ਨਹੀਂ ਉਠਦਾ ਸਗੋਂ ਇਕ ਰਸ ਰਹਿੰਦਾ

ਹੈ। ਬ੍ਰਿਹੋਂ ਵਿਚ ਕਦੇ ਕਦੇ ਨੈਣ ਵੀ ਜਲ ਨਾਲ ਭਰੇ ਜਾਂਦੇ ਹਨ ਪਰ ਉਹ ਰੋਣ ਕੁਰਲਾਉਣ ਵਾਲਾ ਕੰਮ ਨਹੀਂ ਕਰਦਾ। ਉਹ ਸਦੀਵੀ ਸੁਖ ਨੂੰ ਲੋਚਦਾ ਹੈ, ਉਥੇ ਦੁਖਾਂ ਦੀ ਥਾਂ ਨਹੀਂ ਹੁੰਦੀ। ਉਸ ਦਾ ਸੌਣਾ ਵੀ ਲਿਵ ਵਿਚ ਹੁੰਦਾ ਹੈ। ਇਸ ਨੂੰ ਗੁਰੂ ਜੀ ਨੇ ਪਰੇਮ ਵਿਛੋਹਾ ਆਖਿਆ ਹੈ:–

ਸੁਤੜੇ ਸੁਖੀ ਸਵੰਨਿ, ਜੋ ਰਤੇ ਸਹ ਆਪਣੈ ॥
ਪ੍ਰੇਮ ਵਿਛੋਹਾ ਧਣੀ ਸਉ, ਅਠੇ ਪਹਰ ਲਵੰਨਿ ॥ [ਪੰ: ੧੪੨੫

ਅਜਿਹੇ ਪ੍ਰੇਮ-ਵਿਛੋਹੇ ਵਾਲਾ ਬੈਰਾਗੀ ਆਪਣੇ ਸਾਈਂ ਨੂੰ ਸਦਾ ਹਾਜ਼ਰ ਨਾਜ਼ਰ ਸਮਝਦਾ ਹੈ। ਉਹ ਆਪਣੇ ਪ੍ਰੀਤਮ ਦੇ ਦਰਸ਼ਨ ਤੋਂ ਬਿਨਾਂ ਇਕ ਖਿਨ ਪਲ ਵੀ ਨਹੀਂ ਰਹਿ ਸਕਦਾ। ਉਸ ਦੀ ਇਹ ਹਾਲਤ ਹੁੰਦੀ ਹੈ:–

ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥
[ਪੰ: ੧੧੦੦

ਗੁਰਮਤਿ ਵਿਚ 'ਬੈਰਾਗਣ' ਦੇ ਆਸਰੇ ਬੈਰਾਗ ਦੀ ਪ੍ਰਾਪਤੀ ਨਹੀਂ ਮੰਨੀ ਗਈ ਜਿਵੇਂ ਕਿ ਜੋਗ ਮਤ ਵਿਚ ਇਸ ਦੇ ਆਸਰੇ ਸਮਾਧੀ ਲਾਉਂਦੇ ਹਨ। ਸਿਖ ਧਰਮ ਜਿਵੇਂ ਵਿਚ ਮਨੁਖ ਨੂੰ ਸਚਾ ਬੈਰਾਗੀ ਬਣਨ ਦਾ ਉਪਦੇਸ਼ ਦਿਤਾ ਗਿਆ ਹੈ ਤਿਵੇਂ ਸਿਖ ਜਗਿਆਸਾ ਇਸਤ੍ਰੀ ਨੂੰ ਵੀ 'ਬੈਰਾਗਨ' ਬਣਨ ਲਈ ਇਉਂ ਸਿਖਿਆ ਦਿਤੀ ਹੈ:–

ਲਾਇ ਬਿਰਹੁ ਭਗਵੰਤ ਸੰਗੇ, ਹੋਇ ਮਿਲੁ ਬੈਰਾਗਨਿ ਰਾਮ ॥
ਚੰਦਨ ਚੀਰ ਸੁਗੰਧ ਰਸਾ, ਹਉਮੈ ਬਿਖੁ ਤਿਆਗਨਿ ਰਾਮ ॥
ਈਤ ਊਤ ਨਹ ਡੋਲੀਐ, ਹਰਿ ਸੇਵਾ ਜਾਗਨਿ ਰਾਮ ॥
ਨਾਨਕ, ਜਿਨਿ ਪ੍ਰਭੁ ਪਾਇਆ ਆਪਣਾ, ਸਾ ਅਟਲ ਸੁਹਾਗਨਿ ਰਾਮ ॥
[ਪੰ: ੮੪੮

ਭਾਵ ਜਦੋਂ ਤੀਕ ਜੀਵ ਰੂਪ ਇਸਤ੍ਰੀ ਦੁਨਿਆਵੀ ਪਦਾਰਥਾਂ ਵਿਚ ਲਿਪਾਇਮਾਨ ਹੈ, ਹੋਛੇ ਰਸਾਂ ਵਿਚ ਗ਼ਲਤਾਨ ਹੈ, ਇਸ ਦਾ ਪਰਮ ਪੁਰਖ ਬੈਰਾਗੀ ਨਾਲ ਮਿਲਾਪ ਹੋਣਾ ਸੰਭਵ ਨਹੀਂ। ਬੈਰਾਗਣ ਨੂੰ ਇਹ ਚੀਜ਼ਾਂ ਨਹੀਂ ਸੁਖਾਂਉਂਦੀਆਂ। ਜਿਸਦੀ ਸੁਰਤਿ ਇਨ੍ਹਾਂ ਰਸਾਂ-ਕਸਾਂ, ਸ਼ਿੰਗਾਰਾਂ ਤੋਂ ਉਤੇ ਉਠਦੀ ਹੈ, ਵਿਸ਼ਿਆਂ ਦਾ ਤਿਆਗ ਕਰਦੀ ਹੈ; ਪਤੀ ਦੀ ਸੇਵਾ ਲਈ ਨਿਤ ਨਿਤ ਜਾਗ੍ਰਣ ਕਰਦੀ ਹੈ, ਉਹੋ ਇਸਤ੍ਰੀ ਹੀ ਅਟੱਲ ਸੁਹਾਗਣ ਹੈ।

ਬੈਰਾਗੀ ਪੁਰਖ ਦੀ ਵਡੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਸਾਈਂ ਦਾ ਸ਼ੈਦਾਈ ਹੁੰਦਾ ਹੈ। ਉਹ ਕੇਵਲ ਮਾਲਕ ਦੇ ਚਰਨ-ਕੰਵਲਾਂ ਨਾਲ ਭੌਰੇ ਵਾਂਗ ਪ੍ਰੀਤੀ ਕਰਦਾ ਹੈ; ਆਪਣੇ ਹਿਰਦੇ ਵਿਚ ਹੋਰ ਕਿਸੇ ਨੂੰ ਥਾਂ ਨਹੀਂ ਦਿੰਦਾ ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:—

ਜਾ ਕੋ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨਿ ਮਾਹਿ ॥
ਨਾਨਕ, ਬਿਰਹੀ ਬ੍ਰਹਮ ਕੇ, ਆਨ ਨ ਕਤਹੂ ਜਾਹਿ ॥
[ਪੰ: ੧੩੬੪

ਅਜਿਹਾ ਪਰੇਮੀ ਬੈਰਾਗੀ ਆਪਣੇ ਸਰੀਰ ਨੂੰ ਗੁਫਾ ਸਮਝ ਕੇ ਉਸ ਅੰਦਰ ਹੀ ਸ਼ਬਦ-ਸੁਰਤਿ ਦਾ ਪਰਚਾ ਪਾਉਂਦਾ ਹੈ। ਉਸ ਨੂੰ ਇਸ ਗਲ ਦਾ ਗਿਆਨ ਹੋ ਜਾਂਦਾ ਹੈ ਕਿ ਮਨੁਖੀ ਮਨ ਕੇਵਲ ਆਲੇ-ਦੁਆਲੇ ਦੇ ਮਾਇਕੀ ਰੰਗਾਂ ਦੇ ਪ੍ਰਭਾਵ ਪੈਣ ਨਾਲ ਹੀ ਚੰਚਲ ਬਣਿਆ ਹੋਇਆ ਹੈ। ਜਦੋਂ ਤੀਕ ਮੋਹ ਦੀ ਫਾਹੀ ਨਹੀਂ ਟੁਟਦੀ, ਓਦੋਂ ਤੀਕ ਸ਼ਬਦ ਸੁਰਤਿ ਦਾ ਸੰਗਮ ਨਹੀਂ ਹੁੰਦਾ ਇਹ ਧਾਤ ਵਾਲਾ ਰਸਤਾ ਹੈ। ਸੋ ਬੈਰਾਗੀ ਪੁਰਸ਼ ਨੂੰ ਲਿਵ ਪਕਾਉਣ ਦੀ ਲੋੜ ਹੈ। ਜਿਥੇ ਵੀ ਰਹੇ ਸੁਰਤਿ ਗੁਰ-ਸ਼ਬਦ ਵਿਚ ਜੁੜੀ ਰਹੇ। ਜਦੋਂ ਸ਼ਬਦ-ਸੁਰਤ ਦੀ ਪ੍ਰੀਖਿਆ ਵਿਚੋਂ ਪਾਸ ਹੋ ਗਿਆ, ਫਿਰ ਸਾਰਾ ਕਾਰਜ ਰਾਸ ਹੋ ਗਿਆ ਸਮਝੋ। ਫਿਰ ਇਸ ਨੂੰ ਹਰ ਪਾਸੇ ੧ਓ ਦਾ ਪਸਾਰਾ ਤੇ ਨਜ਼ਾਰਾ ਦਿਸੇਗਾ। ਜਦੋਂ ਸਭ ਕਿਛ ਆਪੇ ਆਪਿ ਵੇਖੇਗਾ, ਫਿਰ ਨਾ ਇਹ

ਬੈਰਾਗ ਨੂੰ ਲੋੜੇਗਾ, ਨਾ ਬੈਰਾਗੀ ਬਣਨ ਦੀ ਇਛਾ ਧਾਰੇਗਾ। ਫਿਰ ਤਾਂ ਵਿਸਮਾਦ ਵਿਚ ਆ ਕੇ ਗੁਰਬਾਣੀ ਦਾ ਕੀਰਤਨ ਕਰੇਗਾ—

> ਏਕ ਮਹਿ ਸਰਬ ਸਰਬ ਮਹਿ ਏਕਾ, ਏਹ ਸਤਿਗੁਰਿ ਦੇਖਿ ਦਿਖਾਈ ॥੫॥
> ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ, ਸੋ ਪ੍ਰਭੁ ਲਖਨੁ ਨ ਜਾਈ ॥੬॥
> ਦੀਪਕ ਤੇ ਦੀਪਕੁ ਪਰਗਾਸਿਆ, ਤ੍ਰਿਭਵਣ ਜੋਤਿ ਦਿਖਾਈ ॥੭॥
> ਸਚੈ ਤਖਤਿ ਸਚ ਮਹਲੀ ਬੈਠੇ, ਨਿਰਭਉ ਤਾੜੀ ਲਾਈ ॥੮॥
> ਮੋਹਿ ਗਇਆ ਬੈਰਾਗੀ ਜੋਗੀ, ਘਟਿ ਘਟਿ ਕਿੰਗੁਰੀ ਵਾਈ ॥੯॥
> ਨਾਨਕ, ਸਰਣ ਪ੍ਰਭੂ ਕੀ ਛੂਟੇ, ਸਤਿਗੁਰ ਸਚ ਸਖਾਈ ॥
>
> [ਪੰਨਾ ੯੦੭

*

ਅੰਮ੍ਰਿਤਧਾਰਾ ਦਾ ਅਨਭਵੀ ਗਿਆਨ ਪ੍ਰਤੱਖ ਰੂਪ ਵਿਚ ਪ੍ਰਗਟ ਹੁੰਦਾ ਹੈ। ਇਸ ਰਸ ਦਾ ਸੁਆਦ ਸੰਸਾਰਕ ਮੋਹ ਵਿਚ ਫਸੇ ਹੋਏ ਜੀਵਾਂ ਨੂੰ ਨਹੀਂ ਆਉਂਦਾ ਕਿਉਂ ਕਿ ਉਹ 'ਹਉ' ਰੂਪੀ ਕਰਮਾਂ ਵਿਚ ਰਤੇ ਹੋਏ ਹੁੰਦੇ ਹਨ।

ਬੈਰਾਗ ਕਿਸੇ ਮੁਰਦਾਹਪੁਣੇ ਜਾਂ ਨਿਮੋਝੂਣਤਾ ਦਾ ਨਾਮ ਨਹੀਂ। ਇਹ ਇਕ ਅਗੰਮੀ ਅਨੰਦ (ਖੇੜਾ) ਹੈ, ਵਿਸਮਾਦ ਹੈ ਜਿਸਦੀ ਲਖਤਾ ਗੁਰੂ ਦੀ ਕਿਰਪਾ ਦੁਆਰਾ, ਗੁਰੂ ਦੇ ਭੈ ਵਿਚ ਰਹਿ ਕੇ ਪੂਰੇ ਭਾਗਾਂ ਨਾਲ ਹੁੰਦੀ ਹੈ। ਪਿਤਾ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ–

ਮਨਮੁਖ ਮੋਹਿ ਵਿਆਪਿਆ, ਬੈਰਾਗੁ ਉਦਾਸੀ ਨ ਹੋਇ ॥
ਸਬਦੁ ਨ ਚੀਨੈ ਸਦਾ ਦੁਖੁ, ਹਰਿ ਦਰਗਹਿ ਪਤਿ ਖੋਇ ॥
ਹਉਮੈ ਗੁਰਮੁਖਿ ਖੋਈਐ, ਨਾਮਿ ਰਤੇ ਸੁਖੁ ਹੋਇ ॥ ੧ ॥
ਮੇਰੇ ਮਨ ! ਅਹਿਨਿਸਿ ਪੂਰਿ ਰਹੀ ਨਿਤ ਆਸਾ ॥
ਸਤਿਗੁਰੁ ਸੇਵਿ ਮੋਹੁ ਪਰਜਲੈ,
ਘਰਿ ਹੀ ਮਾਹਿ ਉਦਾਸਾ ॥੧॥ ਰਹਾਉ ।
ਗੁਰਮੁਖਿ ਕਰਮ ਕਮਾਵੈ ਵਿਗਸੈ, ਹਰਿ ਬੈਰਾਗੁ ਅਨੰਦੁ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਹਉਮੈ ਮ ਰਿ ਨਿਚੰਦੁ ॥
ਵਡੈਭਾਗਿ ਸਤਿਸੰਗਤਿ ਪਾਈ, ਹਰਿ ਪਾਇਆ ਸਹਜਿ ਅਨੰਦੁ ॥ ੨ ॥
ਸੋ ਸਾਧੂ ਬੈਰਾਗੀ ਸੋਈ, ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸ ਮੂਲੇ, ਵਿਚਹੁ ਆਪੁ ਗਵਾਏ ॥
ਨਾਮੁ ਨਿਧਾਨੁ ਸਤਿਗੁਰੂ ਦਿਖਾਲਿਆ,
ਹਰਿ ਰਸੁ ਪੀਆ ਅਘਾਏ ॥ ੩ ॥
ਜਿਨਿ ਕਿਨੈ ਪਾਇਆ ਸਾਧ ਸੰਗਤੀ, ਪੂਰੈ ਭਾਗਿ ਬੈਰਾਗਿ ॥
ਮਨਮੁਖ ਫਿਰਹਿ ਨ ਜਾਣਹਿ ਸਤਿਗੁਰੁ, ਹਉਮੈ ਅੰਦਰਿ ਲਾਗਿ ॥
ਨਾਨਕ, ਸਬਦਿ ਰਤੇ, ਹਰਿ ਨਾਮਿ ਰੰਗਾਏ, ਬਿਨੁ ਭੈ ਕੇਹੀ ਲਾਗਿ ॥

[ਪੰ: ੨੯

ਜਿਸ ਰਸ ਦੀ ਪ੍ਰਾਪਤੀ ਮਗਰੋਂ 'ਬੈਰਾਗ' ਵਿਚ ਸਥਿਤੀ ਹੁੰਦੀ ਹੈ, ਉਹ ਜੰਗਲਾਂ ਵਿਚ ਵਾਸਾ ਕਰਨ ਨਾਲ ਨਹੀਂ, ਮਨ ਵਿਚੋਂ ਵਿਕਾਰ ਦੁਬਿਧਾ-ਵੀਚਾਰ ਤਿਆਗਣ ਨਾਲ ਪਤਾ ਲਗਦਾ ਹੈ। ਬੈਰਾਗ ਇਕ ਕਸਤੂਰੀ ਹੈ ਜਿਸਦੀ ਸੁਗੰਧੀ ਮਨੁਖ ਦੇ *ਹਿਰਦੇ ਵਿਚ ਹੈ ਪਰ ਇਹ ਮਿਰਗ ਵਾਂਗ ਉਸ ਕਸਤੂਰੀ ਨੂੰ ਵਾੜਾਂ ਵਿਚੋਂ ਲੱਭਣ ਦੇ ਨਿਰਾਰਥਕ ਜਤਨਾਂ ਵਿਚ ਲਗਾ ਪਿਆ ਹੈ ਜਿਹੜੀ ਕਿ ਉਸ ਦੀ ਨਾਭੀ ਵਿਚ ਹੀ ਹੁੰਦੀ ਹੈ। ਇਸੇ ਨੂੰ ਅਗਿਆਨਤਾ ਆਖਦੇ ਹਨ। ਇਸੇ ਅਗਿਆਨਤਾ ਕਾਰਨ ਹੀ ਜੀਵ ਕੁਟੰਬ ਦੇ ਕੂੜੇ ਮੋਹ ਵਿਚ ਫਸਿਆ ਹੋਇਆ, ਜਿਸ ਦੀ ਨਵਿਰਤੀ ਯਥਾਰਥ ਗਿਆਨ ਤੋਂ ਬਿਨਾਂ ਨਹੀਂ ਹੁੰਦੀ। ਗੁਰਮਤਿ ਸਿਖਿਆਰਥੀ ਹਠ ਜਤਨਾਂ ਨਾਲ ਆਪਣ ਇੰਦਰਿਆਂ ਤੇ ਕਾਬੂ ਨਹੀਂ ਪਾਉਂਦਾ, ਸਗੋਂ ਵਾਹਿਗੁਰੂ ਜੀ ਦੀ ਸ਼ਰਣ ਵਿਚ ਰਹਿਕੇ ਸੰਤੋਖ, ਖਿਮਾਂ ਆਦਿ ਦੈਵੀ ਗੁਣਾਂ ਦੀ ਰਾਸ ਨੂੰ ਸੰਚਤ ਕਰਦਾ ਹੈ। ਗੁਰਬਾਣੀ ਵਿਚ ਵੀ ਇਹੋ ਉਪਦੇਸ਼ ਮਿਲਦਾ ਹੈ–

ਲੋਭਾਦਿ ਦ੍ਰਿਸਟਿ ਪਰਗ੍ਰਿਹੰ, ਜਦਿ ਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ,
ਭਜੁ ਚਕ੍ਰਧਰ ਸਰਣੰ ॥ [ਪੰ: ੫੨੬

ਜਿਵੇਂ ਪ੍ਰਦੇਸ ਜਾਂਦੇ ਪਾਂਧੀ ਨੂੰ ਹਰ ਰੋਜ਼ ਪੈਂਡਾ ਕਰਨ ਦੀ ਆਸਾ ਲਗੀ ਰਹਿੰਦੀ ਹੈ ਅਤੇ ਉਹ ਯਾਤਰਾ ਲਈ ਆਪਣੀ ਪੂੰਜੀ ਸੰਭਾਲ ਕੇ ਰਖਦਾ ਹੈ ਅਤੇ ਸੰਭਲ ਕੇ ਵਰਤਦਾ ਹੈ, ਤਿਵੇਂ ਆਤਮ ਪਾਂਧੀ 'ਬੈਰਾਗ ਮਾਰਗ' ਤੇ ਚਲਣ ਲਈ ਸੁਧ ਆਚਰਣ ਤੇ ਨਿਰਮਲ ਗੁਣਾਂ ਦੀ ਪੂੰਜੀ ਨੂੰ ਇਕੱਠਾ ਕਰਕੇ ਹਰਿਨਾਮ ਦਾ ਬਿਲੋਵਨਾ ਬਿਲੋਂਦਾ

---

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ,
ਮਨਮੁਖਾ ਸਾਦੁ ਨ ਪਾਇਆ ॥
ਜਿਉਂ ਕਸਤੂਰੀ ਮਿਰਗੁ ਨ ਜਾਣੈ,
ਭ੍ਰਮਦਾ ਭਰਮਿ ਭੁਲਾਇਆ ॥ [ਪੰ: ੬੪੪

ਉਪਦੇਸ਼ ਅਤੀ ਸੁੰਦਰ ਤੇ ਕਮਾਉਣ ਯੋਗ ਹਨ:–

ਅਨਭਉ ਕਿਨੈ ਨਾ ਦੇਖਿਆ, ਬੈਰਾਗੀਅੜੇ ॥
ਬਿਨੁ ਭੈ ਅਨਭਉ ਹੋਇ, ਵਣਾਹੰਬੈ ॥੧॥
ਸਹੁ ਹਦੂਰਿ ਦੇਖੈ, ਤਾ ਭਉ ਪਵੈ, ਬੈਰਾਗੀਅੜੇ ॥
ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥੨॥
ਹਰਿ ਪਾਖੰਡੁ ਨ ਕੀਜਈ, ਬੈਰਾਗੀਅੜੇ ॥
ਪਾਖੰਡਿ ਰਤਾ ਸਭੁ ਲੋਕੁ, ਵਣਾਹੰਬੈ ॥੩॥
ਤ੍ਰਿਸਨਾ ਪਾਸੁ ਨ ਛੋਡਈ, ਬੈਰਾਗੀਅੜੇ ॥
ਮਮਤਾ ਜਾਲਿਆ ਪਿੰਡੁ ਵਣਾਹੰਬੈ ॥੪॥
ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ,
ਜੇ ਮਨੁ ਮਿਰਤਕੁ ਹੋਇ, ਵਣਾਹੰਬੈ ॥੫॥
ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥
ਜੇ ਲੋਚੈ ਸਭੁ ਕੋਇ, ਵਣਾਹੰਬੈ ॥੬॥
ਕਰਮੁ ਹੋਵੈ ਸਤਿਗੁਰੁ ਮਿਲੈ, ਬੈਰਾਗੀਅੜੇ ॥
ਸਹਜੇ ਪਾਵੈ ਸੋਇ, ਵਣਾਹੰਬੈ ॥੭॥
ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥
ਮੋਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥੮॥

[ਪੰ: ੧੧੦੪

ਅਰਥ:–

ਹੇ ਵੈਰਾਗਵਾਨ। (ਉਸ) ਅਨੁਭਵੀ (ਹਸਤੀ) ਨੂੰ ਕਿਸੇ ਨੇ (ਅੱਖਾਂ ਨਾਲ) ਨਹੀਂ ਵੇਖਿਆ। (ਉਸ) ਅਨੁਭਵੀ ਹਸਤੀ (ਦਾ ਦਰਸ਼ਨ ਸੰਸਾਰਕ) ਡਰ ਤੋਂ ਰਹਿਤ (ਹੋਣ ਨਾਲ) ਹੁੰਦਾ ਹੈ। ਹੇ ਬੈਰਾਗੀ ਮਿੱਤਰ ਜਿਹੜਾ ਜੀਵ ਮਾਲਕ ਨੂੰ ਹਾਜ਼ਰਾ-ਹਜ਼ੂਰ ਵੇਖਦਾ ਹੈ ਤਾਂ (ਉਸ ਦੇ ਹਿਰਦੇ ਅੰਦਰ ਰੱਬੀ ਡਰ) ਪੈਂਦਾ ਹੈ। (ਜਿਹੜਾ) ਹੁਕਮ ਨੂੰ ਸਮਝਦਾ ਹੈ ਤਾਂ (ਸੰਸਾਰਕ) ਡਰ ਤੋਂ ਰਹਿਤ ਹੁੰਦਾ ਹੈ। ਹੇ ਬੈਰਾਗੀ ਪੁਰਸ਼ ! ਹਰੀ (ਨੂੰ ਮਿਲਣ ਲਈ) ਪਖੰਡ ਨਹੀਂ ਕਰਨਾ

ਚਾਹੀਦਾ (ਪਰ) ਸਾਰਾ ਲੋਕ (ਭਾਵ ਸੰਸਾਰ) ਪਖੰਡ ਵਿੱਚ ਰੱਤਾ (ਲੀਨ) ਹੋਇਆ ਪਿਆ ਹੈ। ਹੇ ਬੈਰਾਗੀ! ਤ੍ਰਿਸ਼ਨਾ (ਇਸ ਜੀਵ ਦਾ) ਸਾਥ ਨਹੀਂ ਛਡਦੀ। (ਇਸ) ਮਮਤਾ (ਮੈਂ ਮੇਰੀ) ਨੇ ਸਰੀਰ ਨੂੰ ਸਾੜਿਆ ਹੋਇਆ ਹੈ। ਹੇ ਬੈਰਾਗੀ! ਚਿੰਤਾ ਸਾੜ ਕੇ (ਭਾਵ ਫਿਕਰ ਮੁਕਾ ਕੇ) ਤਨ (ਦੇਹ ਅਧਿਆਸ) ਨੂੰ ਸਾੜਿਆ ਜਾਂਦਾ ਹੈ (ਇਸ ਲਈ) ਜੇ ਮਨ (ਜੀਵਤ ਭਾਵ ਤੋਂ) ਮਰ ਜਾਵੇ (ਭਾਵ ਪੂਰਨ ਨਿਮਰਤਾ ਦਾ ਧਾਰਨੀ ਹੋ ਜਾਵੇ)। ਹੇ ਬੈਰਾਗੀ! ਜੇ (ਬੈਰਾਗ) ਲਈ ਸਭ ਕੋਈ ਲੋਚਦਾ ਰਹੇ (ਪਰ) ਸਤਿਗੁਰੂ ਤੋਂ ਬਿਨਾਂ ਬੈਰਾਗ (ਪ੍ਰਾਪਤ) ਨਹੀਂ ਹੋ ਸਕਦਾ। ਹੇ ਬੈਰਾਗੀ! ਜੇ ਅਕਾਲ ਪੁਰਖ ਦੀ ਬਖਸ਼ਸ਼ ਹੋਵੇ ਤਾਂ ਸਤਿਗੁਰੂ ਮਿਲਦਾ ਹੈ (ਅਤੇ) ਉਹੋ (ਪੁਰਸ਼ ਹੀ) (ਸਹਜ ਨਾਲ (ਬੈਰਾਗ) ਪ੍ਰਾਪਤ ਕਰਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਹੇ ਬੈਰਾਗੀ! (ਵਾਹਿਗੁਰੂ ਅੱਗੇ) ਇਹ ਬੇਨਤੀ ਕਰ ਕਿ 'ਮੈਨੂੰ ਸੰਸਾਰ ਸਮੁੰਦਰ ਤੋਂ ਪਾਰ ਕਰ ਲਵੋ।'

ਸੰਸਾਰ ਵੀ ਇਕ ਜੰਗਲ ਦੀ ਨਿਆਈਂ ਹੈ। ਜੇ ਮਨੁੱਖ ਆਪਣੀ ਸੁਰਤੀ ਨੂੰ ਹਿਰਦੇ ਰੂਪ ਘਰ ਵਿਚ ਬੈਠ ਕੇ ਸਾਈਂ ਨਾਲ ਜੋੜ ਲਵੇ ਤਾਂ ਇਹ ਸਭ ਤੋਂ ਸਰੇਸ਼ਟ ਤੇ ਸੁੱਖਦਾਇਕ ਮਾਰਗ ਹੈ। ਭਗਤ ਜੀ ਫੁਰਮਾਉਂਦੇ ਹਨ:–

ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰੁ ॥
ਜਿਹ, ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥ ੧ ॥
ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥
ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ ॥
ਮਨੁ ਜੀਤੇ ਜਗੁ ਜੀਤਿਆ, ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥ ੨ ॥
ਅੰਜਨੁ ਦੇਇ ਸਭੈ ਕੋਈ, ਟੁਕੁ ਚਾਹਨ ਮਾਹਿ ਬਿਡਾਨੁ ॥
ਗਿਆਨ ਅੰਜਨੁ ਜਿਹ ਪਾਇਆ, ਤੇ ਲੋਇਨ ਪਰਵਾਨੁ ॥ ੩ ॥
ਕਹਿ ਕਬੀਰ ਅਬ ਜਾਨਿਆ, ਗੁਰਿ ਗਿਆਨੁ ਦੀਆ ਸਮਝਾਇ ॥
ਅੰਤਰਗਤਿ ਹਰਿ ਭੇਟਿਆ, ਅਬ ਮੇਰਾ ਮਨੁ ਕਤਹੂ ਨ ਜਾਇ ॥੪॥
[ਪੰ: ੧੧੦੩

ਕਬੀਰ ਜਹ ਜਹ ਹਉ ਫਿਰਿਓ, *ਕਉਤਕ ਠਾਓ ਠਾਇ ॥
ਇਕ ਰਾਮ †ਸਨੇਹੀ ਬਾਹਰਾ, ‡ਊਜਰੁ ਮੇਰੈ ()ਭਾਂਇ ॥
[ ਪੰ: ੧੩੬੫

ਆਪ ਜੀ ਨੇ ਇਕ ਵਸਦੇ ਨਗਰ, ਜਿਥੇ ਪ੍ਰਭੂ ਪਿਆਰ ਨਹੀਂ; ਨਾਲੋਂ ਉਸ ਉਜਾੜ ਨੂੰ ਚੰਗਾ ਮੰਨਿਆ। ਜਿਥੇ ਕਿ ਰਾਮ ਦੀ ਭਗਤੀ ਹੁੰਦੀ ਹੈ। ਜਿਸ ਥਾਂ ਤੇ ਕੋਈ ਰਾਮ ਦੇ ਪਿਆਰ ਵਾਲਾ ਨਹੀਂ ਉਹ ਨਗਰੀ ਮਾਨੋ ਜਮਪੁਰੀ ਹੈ :—

ਕਬੀਰ []ਪਾਟਨ ਤੇ ਊਜਰੁ ਭਲਾ, ਰਾਮ ਭਗਤ ਜਿਹ ਠਾਇ ॥
ਰਾਮ ਸਨੇਹੀ ਬਾਹਰਾ, ਜਮਪੁਰੁ ਮੇਰੇ ਭਾਂਇ ॥

ਮਨ ਵਿੱਚ ਤੌਖਲਾ ਲਗੇ ਰਹਿਣ ਦਾ ਨਾਮ ਵੈਰਾਗ ਨਹੀਂ। ਜਿਸ ਬੈਰਾਗ ਵਿੱਚ ਚਿੰਤਾ ਤੇ ਸੋਗ ਹੈ ਉਹ ਬੈਰਾਗ ਰੋਗ ਹੈ। ਬੈਰਾਗੀ ਇਕ ਜੀਵਨ-ਯੋਗੀ ਹੈ:—

ਮੇਰੋ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥
[ ਪੰ: ੩੩੪

ਬੈਰਾਗ ਇੱਕ ਤਰ੍ਹਾਂ ਰਾਮ ਦੀ ਕਸਵੱਟੀ ਹੈ ਜਿਸ ਉਤੇ ਝੂਠਾ, ਫਰੇਬੀ, ਆਦਮੀ ਨਹੀਂ ਟਿਕ ਸਕਦਾ। ਇਸ ਕਸਵੱਟੀ ਤੇ ਉਹ ਹੀ ਪੂਰਾ ਉਤਰਦਾ ਹੈ ਜਿਹੜਾ ਮਰ-ਜੀਊੜਾ ਹੁੰਦਾ ਹੈ। ਉਹ ਮਰ-ਜੀਵੜਾ ਨ ਸਵਰਗ ਦੀ ਇੱਛਾ ਕਰਦਾ ਹੈ ਨਾ ਨਰਕਾਂ ਤੋਂ ਡਰਦਾ ਹੈ। ਉਹ ਤਾਂ ਅਜਿਹੀਆਂ ਆਸਾਂ ਨੂੰ ਆਪਣੇ ਤੋਂ ਦੂਰ ਰਖਦਾ ਹੈ। ਪ੍ਰਭੂ ਦੇ ਭਾਣੇ ਵਿੱਚ ਸ਼ਾਕਰ ਰਹਿੰਦਾ ਹੋਇਆ ਸਭਨਾਂ ਵਿੱਚ ਇੱਕ ਪਰਮ ਜੋਤਿ ਦਾ ਨੂਰ ਵੇਖਦਾ ਹੈ, ਹਿੰਦੂ, ਮੁਸਲਮਾਨ ਆਦਿ ਜਾਤਾਂ ਪਾਤਾਂ ਦੇ ਝੇੜਿਆਂ ਤੋਂ ਪਰੇ ਰਹਿੰਦਾ ਹੈ ਹਰ ਪਾਸੇ ਆਪਣੇ ਪ੍ਰੀਤਮ ਦਾ ਦੀਦਾਰ ਵੇਖਦਾ ਹੈ ਅਤੇ ਨੇਤਰ ਨੀਵੇਂ ਕਰਕੇ ਸਮਾਧ ਇਸਥਿਤ ਹੋ ਕੇ ਵੀ ਆਪਣੇ ਮਾਹੀ ਨਾਲ ਰੰਗ ਰਲੀਆਂ ਮਾਣਦਾ ਹੈ। ਅਜਿਹਾ ਬੈਰਾਗ

---

*ਤਮਾਸ਼ੇ; †ਪਰੇਮੀ; ‡ਉਜਾੜ, ()ਭਾ ਦੀ; []ਸ਼ਹਿਰ

ਭਗਤ ਕਬੀਰ ਦੇ ਹਿਰਦੇ ਵਿੱਚ ਸੀ ਜਿਸ ਨੂੰ ਆਪ ਜੀ ਨੇ ਇਉਂ ਪ੍ਰਗਟ ਕੀਤਾ ਹੈ:—

੧. ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥
ਨੀਚੇ ਲੋਇਨ ਕਿਉ ਕਰਉ, ਸਭ ਘਟਿ ਦੇਖਉ ਪੀਉ ॥
੨. ਨੀਚੇ ਲੋਇਨ ਕਰ ਰਹਉ, ਲੇ ਸਾਜਨ ਘਟ ਮਾਹਿ ॥
ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ ॥
[ਪੰ: ੧੩੭੭

ਆਪ ਜੀ ਨੇ ਆਪਣੇ ਰਾਮ ਨੂੰ ਓਤਿ ਪੋਤਿ ਰਵਿਆ ਹੋਇਆ ਵੇਖਿਆ । ਇਸ ਲਈ ਇਹ ਪਛਾਣ ਤੋਂ ਰਹਿਤ ਹੋ ਜਾਂਦੇ ਹਨ ਕਿ ਪਿਆਰੇ ਵਿੱਚ ਦਿਲ ਰਹਿੰਦਾ ਹੈ ਜਾਂ ਦਿਲ ਵਿੱਚ ਪਿਆਰਾ, ਜਿਵੇਂ ਕਿ—

ਸੁਨੁ ਸਖੀ ! ਪੀਅ ਮਹਿ ਜੀਉ ਬਸੈ, ਜੀਅ ਮਹਿ ਬਸੈ ਕਿ ਪੀਉ ॥
ਜੀਉ ਪੀਉ ਬੂਝਉ ਨਹੀ, ਘਟ ਮਹਿ ਜੀਉ ਕਿ ਪੀਉ ॥
[ਪੰ: ੧੩੭੭

ਇਹ ਏਕਤਵ ਵਾਲੀ ਦ੍ਰਿਸ਼ਟੀ, ਦੁਨਿਆਵੀ ਬੁੱਧੀ ਬਦਲਣ ਮਗਰੋਂ ਹੀ ਪ੍ਰਾਪਤ ਹੁੰਦੀ ਹੈ ਅਤੇ ਉਸ ਬੈਰਾਗ ਦ੍ਰਿਸ਼ਟੀ ਵਿੱਚ ਸਾਰੇ ਸੰਸਾਰੀ ਰਸ ਨਿਰੱਸ ਭਾਸਦੇ ਹਨ ਅਤੇ ਕਿਸੇ ਪਦਾਰਥ ਦੀ ਅਕਾਂਖਿਆ ਨਹੀਂ ਰਹਿੰਦੀ। ਇਹੋ ਜਿਹੀ ਦ੍ਰਿੜ੍ਹਤਾ ਹੋ ਜਾਂਦੀ ਹੈ ਜਿਸ ਦਾ ਅਕਹਿ ਰਸ ਅੱਖਰਾਂ ਦੁਆਰਾ ਨਹੀਂ ਦੱਸਿਆ ਜਾ ਸਕਦਾ, ਸਗੋਂ ਮਾਣਿਆ ਜਾਂਦਾ ਹੈ, ਜਿਵੇਂ ਕਿ:—

ਤਜਿ ਬਾਵੇ ਦਾਹਨੇ ਬਿਕਾਰਾ, ਹਰਿ ਪਦੁ ਦ੍ਰਿੜੁ ਕਰਿ ਰਹੀਐ ॥
ਕਹੁ ਕਬੀਰ ਗੂੰਗੈ ਗੁੜੁ ਖਾਇਆ, ਪੂਛੇ ਤੇ ਕਿਆ ਕਹੀਐ ॥
[ਪੰ: ੩੩੪

ਇਥੇ ਪਹੁੰਚ ਕੇ ਬੈਰਾਗੀ ਦੀ ਸੁਰਤਿ ਦਿਨੇ ਰਾਤ ਸਾਂਈ ਦੇ

ਚਰਨਾਂ ਵਿੱਚ ਲੀਨ ਰਹਿੰਦੀ ਹੈ :—

ਕਹੁ ਕਬੀਰ ਲਿਵ ਲਾਗਿ ਰਹੀ ਹੈ,
ਜਹਾ ਬਸੈ ਦਿਨ ਰਾਤੀ ॥
[ਪੰ: ੩੩੪

ਭਗਤ ਕਬੀਰ ਜੀ ਅਜਿਹੇ ਜਗਿਆਸੂਆਂ ਨੂੰ, ਜਿਹੜੇ ਸਿਰ ਮੁਨਾ ਕੇ ਆਪਣੇ ਆਪ ਨੂੰ 'ਰੁੰਡਤ ਮੁੱਡਤ' ਬੈਰਾਗੀ ਦੱਸਣ ਲੱਗ ਜਾਂਦੇ ਹਨ, ਹੇਠ ਲਿਖੇ ਸਲੋਕ ਦੁਆਰਾ ਸਮਝਾਉਂਦੇ ਹਨ ਕਿ ਮਨ ਨੂੰ ਮੁੰਨਣ ਦੀ ਲੋੜ ਹੈ, ਕਿਉਂ ਕਿ ਵਿਗਾੜ ਕਰਨ ਵਾਲਾ ਕੇਵਲ ਮਨ ਹੀ ਹੈ। ਜੇ ਮਨ ਤਰ੍ਹਾਂ ਤਰ੍ਹਾਂ ਵਿਸ਼ੇ ਵਿਕਾਰਾਂ ਪਿਛੇ ਦੋੜਦਾ ਰਿਹਾ ਤਾਂ ਆਪਣੇ ਆਪ ਨੂੰ ਐਵੇਂ ਹੀ ਕੁਰੂਪ ਬਨਾਉਣ ਦਾ ਕੀ ਲਾਭ ਹੋਇਆ :—

ਕਬੀਰ ਮਨੁ ਮੂੰਡਿਆ ਨਹੀ, ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨ ਕੀਆ, ਮੂੰਡਾ ਮੂੰਡੁ ਅਜਾਂਇ ॥
[ਪੰ: ੧੩੬੯

ਇਸ ਲਈ ਮਨ ਨੂੰ ਸਾਧਣ ਤੇ ਜ਼ੋਰ ਦਿੱਤਾ ਅਤੇ ਆਖਿਆ—

ਮਮਾ, ਮਨ ਸਿਉ ਕਾਜੁ ਹੈ, ਮਨ ਸਾਧੇ ਸਿਧਿ ਹੋਇ ॥
[ਪੰ: ੩੪੨

ਇਸ ਮਨ ਨੂੰ ਬ੍ਰਹਮਾਦਕ, ਸਨਕਾਦਕ ਆਦਿ ਵੱਡੇ-ਵੱਡੇ ਮੁਨੀ ਸ਼ੇਖ ਖੋਜਦੇ ਖੋਜਦੇ ਥੱਕ ਗਏ ਪਰ ਉਹ ਵੀ ਸਰੀਰ ਵਿੱਚ ਮਨ ਦੇ ਦਰਸ਼ਨ ਨਹੀਂ ਕਰ ਸਕੇ ਜਦੋਂ ਦੇਹ ਅਧਿਆਸ ਤੋਂ ਉਤੇ ਉਠੇ ਤਾਂ ਉਨ੍ਹਾਂ ਨੂੰ ਹਿਰਦੇ ਅੰਦਰ ਦਰਸ਼ਨ ਹੋਏ ਫਿਰ ਉਨ੍ਹਾਂ ਨੂੰ ਸਮਝ ਆਈ ਕਿ :—

ਭੈਰਉ ਮਹਲਾ ੩
ਮਨ ਕਾ ਸੁਭਾਉ ਸਦਾ ਬੈਰਾਗੀ
[ ਪੰ: ੧੧੨੯

ਕਬੀਰ ਜੀ ਨੇ ਮੁੱਲਾਂ ਅਤੇ ਪੰਡਿਤਾਂ ਦੀ ਗਲਤ ਧਰਮ-ਵਿਆਖਿਆ ਨੂੰ ਨਹੀਂ ਅਪਣਾਇਆ ਸਗੋਂ ਆਖਿਆ :—

ਪੰਡਿਤ ਮੁਲਾਂ ਜੋ ਲਿਖਿ ਦੀਆ ॥
ਛਾਡਿ ਚਲੇ ਹਮ ਕਿਛੂ ਨ ਲੀਆ ॥

[ਪੰ: ੧੧੫੯

ਰਾਮ-ਬਿਓਗੀ ਦੀ ਅਵਸਥਾ ਦਾ ਵਰਨਣ ਕਰਦੇ ਹੋਏ ਅਲੰਕਾਰਿਕ ਸ਼ਬਦਾਂ ਦੁਆਰਾ ਇਉਂ ਕਿਹਾ :—

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥ ੭੬ ॥

[ਪੰ: ੧੩੬੮

ਭਾਵ ਹਰੀ ਦਾ ਵਿਛੋੜਾ ਸੱਪ ਦੀ ਨਿਆਈਂ ਮਨ ਵਿੱਚ ਵਸਦਾ ਹੈ; ਡੰਗ ਮਾਰ ਕੇ ਡੱਸਦਾ ਤੇ ਤੜਫਾਉਂਦਾ ਹੈ। ਇਸ ਤੜਫਾਹਟ ਨੂੰ ਮੇਟਣ ਲਈ ਕੋਈ ਮੰਤਰ (ਦਾਰੂ) ਕਾਰਗਰ ਨਹੀਂ ਹੁੰਦਾ। ਇਸ ਲਈ ਬੈਰਾਗੀ ਮਨੁੱਖ ਦਾ ਜੀਵਨ ਦੁਨਿਆਵੀ ਲੋਕਾਂ ਨਾਲੋਂ ਵਿਲੱਖਣ ਹੁੰਦਾ ਹੈ। ਉਹ ਲੋਕਾਂ ਦੀ ਨਿਗਾਹ ਵਿੱਚ ਬਉਰਾ ਹੁੰਦਾ ਹੈ ਪਰ ਸਾਂਈ ਨਾਲ ਉਸ ਦੀ ਤਾਰ ਸਦਾ ਜੁੜੀ ਰਹਿੰਦੀ ਹੈ। ਉਸ ਦਾ ਹਿਰਦਾ ਮਾਲਕ ਦੇ ਭੈ ਵਿੱਚ ਥਰ ਥਰ ਕੰਬਦਾ ਰਹਿੰਦਾ ਹੈ।

ਕਬੀਰ ਜੀ ਨੇ ਨਾਮ ਰੂਪੀ ਬੈਰਾਗ ਫਲ ਦੀ ਉਪਮਾ ਹੇਠ ਲਿਖੇ ਤਿੰਨ ਸਲੋਕਾਂ ਵਿੱਚ ਕੀਤੀ ਹੈ :—

੧. ਕਬੀਰ, ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥
ਛਾਇਆ ਰੂਪੀ ਸਾਧੁ ਹੈ, ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥
੨. ਕਬੀਰ, ਐਸਾ ਬੀਜੁ ਬੋਇ, ਬਾਰਹ ਮਾਸ ਫਲੰਤ ॥
ਸੀਤਲ ਛਾਇਆ ਗਹਿਰ ਫਲ, ਪੰਖੀ ਕੇਲ ਕਰੰਤ ॥੨੨੯॥
੩. ਕਬੀਰ, ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥
ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤੁ ॥੨੩੦॥

[ਪੰ: ੧੩੭੬

ਭਗਤ ਜੀ ਦਾ ਵੀਚਾਰ ਹੈ ਕਿ ਮਨੁੱਖ ਨੂੰ ਜਦੋਂ ਬੈਰਾਗ ਦੀ ਸੋਝੀ ਹੋ ਜਾਂਦੀ ਹੈ ਓਦੋਂ ਚਰਚਾ-ਵਾਦ ਕਰਨੀ ਤੇ ਕਰਾਉਣੀ ਸਭ ਬੰਦ ਹੋ ਜਾਂਦੀ ਹੈ :—

ਕਥਨੀ ਬਦਨੀ ਕਹਨੁ ਕਹਾਵਨੁ ॥
ਸਮਝਿ ਪਰੀ ਤਉ ਬਿਸਰਿਓ ਗਾਵਨੁ ॥

[ਪੰ: ੪੭੮

ਫਿਰ ਉਸ ਨੂੰ 'ਗਿਆਨੀ ਧਿਆਨੀ ਬਹੁ ਉਪਦੇਸੀ, ਇਹ ਜਗ ਸਗਲੋ ਧੰਧਾ' ਨਜ਼ਰ ਆਉਂਦਾ ਹੈ। ਆਪ ਜੀ ਨੇ ਬੈਰਾਗ ਕਮਾਉਣ ਬਾਰੇ ਅੰਤਮ ਸਿਧਾਂਤ ਨੂੰ ਇਉਂ ਅੰਕਿਤ ਕੀਤਾ ਹੈ :—

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ, ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ, ਤਾ ਕੋ ਬਡੋ ਅਭਾਗੁ ॥

[ਪੰ: ੧੩੭੭

ਭਾਵ ਹੇ ਜਗਿਆਸੂ ! ਜੇ ਤੂੰ ਗ੍ਰਿਹਸਤੀ ਮਾਰਗ ਨੂੰ ਧਾਰਨ ਕਰਨਾ ਹੈ ਤਾਂ ਧਰਮ ਨੂੰ ਕਮਾ, ਆਪਣੇ ਫ਼ਰਜ਼ ਨੂੰ ਪਛਾਣ ਅਤੇ ਜੇ ਤੈਨੂੰ ਧਰਮ ਦੀ ਕਿਰਤ ਕਰਨੀ ਅਉਖੀ ਲਗਦੀ ਹੈ ਤਾਂ ਬੈਰਾਗ ਨੂੰ ਧਾਰਨ ਕਰ (ਪਰ ਸੁਣ) ਜਿਹੜਾ ਬੈਰਾਗੀ ਬਣ ਕੇ ਵੀ ਬੰਧਨਾਂ ਵਿੱਚ ਫਸਦਾ ਹੈ ਉਸ ਜਿਹਾ ਅਭਾਗਾ ਜੀਵ ਸੰਸਾਰ ਵਿੱਚ ਹੋਰ ਕੋਈ ਨਹੀਂ ਹੋ ਸਕਦਾ।

*

## ਭਗਤ ਨਾਮਦੇਵ ਜੀ ਦਾ ਬੈਰਾਗ

ਮੂਰਤੀ-ਪੂਜਾ, ਤੀਰਥ-ਇਸ਼ਨਾਨ, ਗ੍ਰਿਹਸਤੀ ਜੀਵਨ ਦਾ ਤਿਆਗ ਅਤੇ ਹੋਰ ਸਮਾਜਕ ਅਤੇ ਧਾਰਮਕ ਕੁਰੀਤੀਆਂ ਦਾ ਸੁਧਾਰ ਕਰਨ ਲਈ ਭਗਤਾਂ ਦਾ ਇਕ ਭਾਰੀ ਸੰਘਰਸ਼ ਹੋ ਗਿਆ। ਲੋਕਾਂ ਵਿੱਚ ਸੱਤ ਧਰਮ ਦੀ ਜਾਗ੍ਰਤੀ ਨੂੰ ਪ੍ਰਚਾਰਨ ਦਾ ਬੀੜਾ ਭਗਤਾਂ ਨੇ ਆਪਣੇ ਸਿਰ ਤੇ ਚੁਕਿਆ। ਭਗਤੀ ਲਹਿਰ ਨੇ ਵੱਡੀ ਕ੍ਰਾਂਤੀ ਇਹ ਲਿਆਂਦੀ ਕਿ ਲੋਕਾਂ ਨੂੰ ਨਿਰਾਸ਼ਾਵਾਦੀ ਵੈਰਾਗ ਵਾਲੇ ਮਾਰਗ ਤੋਂ ਦੁਰੇਡੇ ਰਹਿਣ ਦਾ ਉਪਦੇਸ਼ ਦਿੱਤਾ। ਜਿਹੜਾ ਮਾਰਗ ਬੜਾ ਕੰਡਿਆਲਾ ਦੱਸਿਆ ਜਾਂਦਾ ਸੀ ਉਸ ਦੇ ਦਾਰਸ਼ਨਕ ਪੱਖਾਂ ਦੀ ਵਿਆਖਿਆ ਅਜਿਹੇ ਉੱਤਮ ਢੰਗਾਂ ਨਾਲ ਕੀਤੀ ਕਿ ਲੋਕਾਂ ਅੰਦਰ ਭਗਤੀ ਦੀ ਭਾਵਨਾ ਸੁਤੇ-ਸਿਧ ਉਤੇਜਤ ਹੋਣੀ ਸ਼ੁਰੂ ਹੋ ਗਈ। ਅਸ਼ਮੇਧ ਜੱਗ ਕਰਨੇ, ਜੋਗ-ਸਾਧਨਾ ਤੇ ਔਖਧੀਆਂ ਨਾਲ ਕਾਇਆ ਕਲਪ ਕਰਨੀ, ਗਊਆਂ, ਘੋੜੇ, ਹਾਥੀ. ਇਸਤ੍ਰੀ, ਭੂਮੀ ਆਦਿ ਦਾਨ ਕਰਨਾ ਤੁੱਛ ਕਰਮ ਦੱਸੇ ਅਤੇ ਨਾਮ ਨੂੰ ਸਭ ਨਾਲੋਂ ਸ੍ਰੇਸ਼ਟ ਦੱਸਦੇ ਹੋਏ ਇਸ ਦੀ ਨਿਤਾਪ੍ਰਤੀ ਜਾਪ ਕਰਨ ਦੀ ਸਿਖਿਆ ਦਿੱਤੀ।

ਛੋਡਿ ਛੋਡਿ ਰੇ ਪਖੰਡੀ ਮਨ, ਕਪਟੁ ਨ ਕੀਜੈ ॥
ਹਰਿ ਕਾ ਨਾਮੁ, ਨਿਤ ਨਿਤਹਿ ਲੀਜੈ ॥
[ਪੰ: ੬੭੩

ਭਗਤ ਜੀ ਦੇ ਵੈਰਾਗ ਮਾਰਗ ਵਿੱਚ ਬੀਰਤਾ ਦਾ ਅੰਸ਼ ਵੀ ਹੈ, ਸ਼ਕਤੀ-ਹੀਣਤਾ ਨਹੀਂ। ਜਦੋਂ ਆਪ ਜੀ ਦੀ ਮਾਤਾ ਤੁਰਕ ਰਾਜ ਦੇ ਡਰ ਤੋਂ ਰੋਂਦੀ ਤੇ ਕੁਰਲਾਂਦੀ ਹੋਈ ਆਖਦੀ ਹੈ :–"ਛੋਡਿ ਰਾਮੁ ਕੀ ਨ ਭਜਹਿ ਖੁਦਾਇ' ਤਾਂ ਆਪ ਬੀਰ ਰਸ ਵਿੱਚ ਆ ਕੇ ਸਪਸ਼ਟ ਇਉਂ ਆਖਦੇ ਹਨ :–

ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ ॥
ਪਿੰਡੁ ਪੜੈ, ਤਉ ਹਰਿ ਗੁਨ ਗਾਇ ॥
[ਪੰ: ੧੧੬੫

ਆਪ ਜੀ ਦਾ ਬੈਰਾਗ ਸਦਾ ਹੀ ਸਾਈਂ ਦੀ ਯਾਦ ਵਿਚ ਜੁੜਨਾ ਹੈ। ਇਸ ਲਈ ਨਿਮਰਤਾ ਸਹਿਤ ਬੇਨਤੀ ਕਰਦੇ ਹਨ :--

ਮੋ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ ॥
ਤੂੰ ਨ ਬਿਸਾਰੇ ਰਾਮਈਆ ॥
[ਪੰ: ੧੨੯੨

ਜਦੋਂ ਜ਼ਾਤ-ਹੰਕਾਰੀ ਬ੍ਰਾਹਮਣਾਂ ਨੇ ਆਪ ਜੀ ਨੂੰ ਸੂਦਰ ਕਹਿੰਦੇ ਹੋਏ ਭਗਤੀ ਕਰਦਿਆਂ ਮੰਦਰ ਚੋਂ ਮਾਰ ਕੇ ਕੱਢ ।ਦੱਤਾ ਤਾਂ ਆਪ ਜੀ ਨਿਰਾਸ਼ ਨਹੀਂ ਹੋਏ। ਬੈਰਾਗ ਵਿੱਚ ਭਰੇ ਹੋਏ ਮੰਦਰ ਦੇ ਪਿਛਲੇ ਪਾਸੇ ਜਾ ਸਮਾਧ ਅਸਥਿਤ ਹੋਏ ਹਜ਼ੂਰੀ ਵਿੱਚ ਕੀਤੀ ਭਗਤੀ ਦਾ ਫਲ ਸਰੂਪ ਇਹ ਹੋਇਆ :--

ਜਿਉ ਜਿਉ ਨਾਮਾ, ਹਰਿ ਗੁਣ ਉਚਰੈ ॥
ਭਗਤ ਜਨਾਂ ਕਉ, ਦੇਹੁਰਾ ਫਿਰੈ ॥
[ਪੰ: ੧੧੬੪

ਜੇ ਕੋਈ ਪਖੰਡੀ ਭਗਤ ਹੁੰਦਾ ਤਾਂ ਪਾਂਡਿਆਂ ਦੀ ਮਾਰ ਨਾਲ ਉਸ ਦਾ ਮੂੰਹ ਫਿਰ ਜਾਣਾ ਸੀ ਪਰ ਭਗਤ ਨਾਮਦੇਵ ਜੀ ਦੀ ਅਨਿੰਨ ਭਗਤੀ ਨੇ ਦੇਹੁਰੇ ਦਾ ਮੂੰਹ ਫਿਰਾ ਦਿੱਤਾ। ਇਸੇ ਤਰ੍ਹਾਂ ਸਰਬ ਵਿਆਪੀ ਠਾਕਰ ਨੂੰ ਦੁਧ ਪਿਆਉਣਾ ਤੇ ਦਰਸ਼ਨ ਹੋਣੇ, ਭਗਤੀ ਦੁਆਰਾ

ਪਰਾਪਤ ਹੋਏ ਤੱਤ-ਬੈਰਾਗ ਦਾ ਇਕ ਸਜਿੰਦ ਫੋਟੋ ਹੈ :–

ਸੋਇਨ ਕਟੋਰੀ, ਅੰਮ੍ਰਿਤ ਭਰੀ ॥ ਲੈ ਨਾਮੇ, ਹਰਿ ਆਗੈ ਧਰੀ ॥ ੨ ॥
ਏਕੁ ਭਗਤੁ, ਮੇਰੇ ਹਿਰਦੇ ਬਸੈ ॥ ਨਾਮੇ ਦੇਖਿ, ਨਾਰਾਇਨੁ ਹਸੈ ॥ ੩ ॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ, ਹਰਿ ਕਾ ਦਰਸ਼ਨੁ ਭਇਆ ॥੪॥
[ਪੰ: ੧੧੬੩-੬੪

ਭਗਤ ਜੀ ਨੇ "ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ" ਦਾ ਪਵਿੱਤਰ ਆਦਰਸ਼ਕ ਜੀਵਨ ਲੋਕਾਂ ਦੇ ਸਾਹਮਣੇ ਰੱਖਿਆ। ਮਨ ਦੀ ਸ਼ੁੱਧਤਾਈ ਤੇ ਜ਼ੋਰ ਦਿੱਤਾ ਅਤੇ ਬਗਲ-ਸਮਾਧੀਆਂ ਲਾ ਕੇ ਜਾਪ ਕਰਨਾ ਵਿਅਰਥ ਦੱਸਿਆ।

"ਕਾਹੇ ਕਉ ਕੀਜੈ ਧਿਆਨ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥ [ਪੰ: ੪੮੫

ਆਪ ਜੀ ਨੇ ਲੋਕਾਂ ਨੂੰ ਦੱਸਿਆ ਕਿ ਜਦੋਂ ਤਕ ਜੀਵ ਨਾਸ਼ਵੰਤ ਪਦਾਰਥਾਂ ਅਤੇ ਝੂਠੀਆਂ ਆਸਾਂ ਵਿਚ ਖਚਿਤ ਹੈ, 'ਸਤਿ ਪਦਾਰਥ' ਨੂੰ ਨਹੀਂ ਸਮਝ ਸਕਦਾ ਕਿਉਂ ਕਿ ਇਹੋ ਹੀ ਅਗਿਆਨਤਾ ਦੀ ਨੀਂਦ ਹੈ ਅਤੇ ਇਸ ਵਿੱਚੋਂ ਜਾਗਣ ਦੀ ਇਕੋ ਇਕ ਜੁਗਤੀ ਹੈ–'ਸਤਿਗੁਰੂ ਦੇ ਦੱਸੇ ਹੋਏ ਉਪਦੇਸ਼ ਦੀ ਕਮਾਈ ਕਰਨੀ–ਜਿਵੇਂ ਕਿ ਆਪ ਜੀ ਫੁਰਮਾਉਂਦੇ ਹਨ:–

ਮਿਥਿਆ ਭਰਮੁ, ਅਰੁ ਸੁਪਨ ਮਨੋਰਥ, ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ ॥
[ਪੰ: ੪੮੫

ਆਪ ਜੀ ਨੂੰ ਜਿਸ ਵੇਲੇ ਗੁਰੂ-ਗਿਆਨ ਰਾਹੀਂ ਬੈਰਾਗ ਹੋਇਆ ਤਾਂ ਆਪ ਜੀ ਨੇ ਆਪਣੇ ਆਪ ਹੀ ਮਨ ਨਾਲ ਇਉਂ ਗੱਲਾਂ ਕੀਤੀਆਂ :–

ਕੈਸੇ ਮਨ ਤਰਹਿਗਾ ਰੇ ! ਸੰਸਾਰ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿ ਕੈ, ਭੂਲਾ ਰੇ ਮਨਾ ॥
[ਪੰ: ੪੮੬

ਭਾਵ ਜਦੋਂ ਤੀਕ ਮਾਇਆ ਦੀ ਪੱਟੀ ਅੱਖਾਂ ਤੋਂ ਨਹੀਂ ਖੁਲ੍ਹਦੀ ਓਦੋਂ ਤਕ ਮਨੁੱਖੀ ਮਨ ਅੰਦਰ ਹਨੇਰਾ ਹੀ ਹਨੇਰਾ ਹੈ। ਇਸ ਲਈ ਦੁਨਿਆਵੀ ਆਸਾਂ ਨੂੰ ਚਿੱਤ ਵਿੱਚ ਰੱਖਣ ਤੋਂ ਰੋਕਿਆ। ਗੰਗਾ, ਗਇਆ, ਗੋਦਾਵਰੀ ਦਾ ਇਸ਼ਨਾਨ ਸੰਸਾਰੀਆਂ ਦਾ ਕਰਮ-ਕਾਂਡ ਦੱਸਿਆ। ਵਾਦ-ਵਿਵਾਦ ਵਾਲੀ ਬਿਰਤੀ ਅਨੰਤ ਪ੍ਰਭੂ ਦੇ ਦਰਸ਼ਨਾਂ ਦੀ ਬੈਰਾਗਣ ਨਹੀਂ ਬਣ ਸਕਦੀ। ਹਉਮੈ ਵਾਲੀ ਬਿਰਤੀ ਹੀ ਆਤਮਾ ਤੇ ਪਰਮਾਤਮਾ ਦੇ ਮੇਲ ਵਿੱਚ ਵਿਥ ਬਣੀ ਹੋਈ ਹੈ। ਇਸ ਵਿਥ ਨੂੰ ਮੇਟ ਕੇ ਹੀ ਜੀਵ ਪ੍ਰਭੂ ਨਾਲ ਅਭੇਦ ਹੋ ਸਕਦਾ ਹੈ। ਫਿਰ ਦਾਸ ਤੇ ਠਾਕੁਰ ਵਿੱਚ ਕੋਈ ਅੰਤਰ ਨਹੀਂ ਰਹਿੰਦਾ। ਇਕੋ ਰੂਪ ਹੋ ਜਾਈਦਾ ਹੈ ਜਿਵੇਂ ਕਿ ਭਗਤ ਜੀ ਨੇ ਰਾਗ ਮਾਲੀ ਗਉੜਾ ਵਿੱਚ ਸਾਨੂੰ ਉਪਦੇਸ਼ ਦਿੱਤਾ ਹੈ :-

ਏਕਲ ਚਿੰਤਾ, ਰਾਖੁ ਅਨੰਤਾ, ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ, ਭਏ ਨਿਹਕਾਮਾ, ਕੋ ਠਾਕੁਰੁ, ਕੋ ਦਾਸਾ ਰੇ ॥

[ਪੰ: ੬੯੮

ਆਪ ਜੀ ਦੀ ਬਾਣੀ ਵਿੱਚ ਦਿੱਤੇ ਹੋਏ ਵੀਚਾਰਾਂ ਦਾ ਇਹ ਸਿਧਾਂਤ ਹੈ ਕਿ ਜੀਵ ਬੈਰਾਗੀ ਓਦੋਂ ਬਣਦਾ ਹੈ ਜਦੋਂ ਸਤਿਗੁਰੂ ਜੀ ਦੀ ਮਿਹਰ ਹੁੰਦੀ ਹੈ। ਅਸਲੀ ਬੈਰਾਗ ਰਾਮ ਦੇ ਗੁਣ ਗਾਉਣ ਨਾਲ ਪ੍ਰਾਪਤ ਹੁੰਦਾ ਹੈ। ਬੈਰਾਗ ਹਠ-ਕਰਮਾਂ ਨਾਲ ਨਹੀਂ, ਸਗੋਂ ਪ੍ਰੀਤ-ਰੀਤੀ ਨਾਲ ਸਹਜ ਸੁਭਾਵਿਕ ਹੀ ਹੁੰਦਾ ਹੈ। ਜਿਵੇਂ ਆਪ ਜੀ ਬੈਰਾਗੀ ਹੋਏ, ਆਪ ਦੀ ਬਾਣੀ ਇਨ੍ਹਾਂ ਵੀਚਾਰਾਂ ਦੀ ਮੁਹਰ-ਛਾਪ ਹੈ :-

ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥

[ਪੰ: ੧੧੬੪

*

## ਭਗਤ ਰਵਿਦਾਸ ਜੀ ਦਾ ਬੈਰਾਗ

ਆਪ ਜੀ ਦੇ ਰਚਿਤ 41 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ। ਆਪ ਜੀ ਵੀ ਰਾਮਾਨੰਦ ਬੈਰਾਗੀ ਦੇ ਚੇਲੇ ਸਨ ਜਿਸ ਕਾਰਨ ਕਬੀਰ ਜੀ ਦੇ ਚੰਗੇ ਸਤਿਸੰਗੀ ਸਨ। ਆਪ ਜੀ ਦਾ ਸੁਭਾਅ ਬਚਪਨ ਤੋਂ ਹੀ ਬੈਰਾਗੀਆਂ ਵਾਲਾ ਸੀ ਅਤੇ ਰੁਚੀ ਮਾਇਕ ਵਿਰੋਧੀ ਹੋਣ ਕਰਕੇ ਉਦਾਰ ਚਿਤ ਸਨ। ਇਸੇ ਲਈ ਆਪ ਜੀ ਦੀ ਸਾਰੀ ਬਾਣੀ 'ਚੋਂ ਪਰੇਮਾ-ਭਗਤੀ ਦਾ ਗੂੜ੍ਹਾ ਰੰਗ ਲਿਸ਼ਕਾਂ ਮਾਰਦਾ ਹੈ। ਆਪ ਜੀ ਫੁਰਮਾਉਂਦੇ ਹਨ :-

ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥
ਪ੍ਰੇਮੁ ਜਾਇ, ਤਉ ਡਰਪੈ ਤੇਰੋ ਜਨੁ ॥
[ਪੰ: ੪੮੬

ਆਪ ਜੀ ਦੀ ਪ੍ਰਬਲ ਪਰੇਮਾ ਭਗਤੀ ਅਗੇ ਵੱਡੇ ਵੱਡੇ ਬ੍ਰਾਹਮਣ ਝੁਕਦੇ ਸਨ ਅਤੇ ਇਸੇ ਸ਼ਕਤੀ ਦਾ ਸਦਕਾ ਚਿਤੌੜ ਦੀ ਰਾਣੀ ਝਾਲਾਂ ਆਪ ਜੀ ਦੀ ਸੇਵਕਾ ਬਣ ਗਈ ਸੀ। ਭਗਤਮਾਲ ਵਿੱਚ ਆਪ ਜੀ ਦੇ ਤਿਆਗ ਦੀਆਂ ਕਈ ਸਾਖੀਆਂ ਮਿਲਦੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੇ ਤਿਆਗ ਬਾਰੇ ਅੰਕਿਤ ਕੀਤਾ ਹੈ :-

ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ॥
[ਪੰ: ੪੮੭

ਭਗਤ ਰਵਿਦਾਸ ਜੀ ਦੇ ਵੈਰਾਗ ਦਾ ਪ੍ਰਤੀਬਿੰਬ ਹੇਠ ਲਿਖੇ ਸ਼ਬਦਾਂ ਵਿਚੋਂ ਪ੍ਰਤੱਖ ਅੱਖਾਂ ਅਗੇ ਆ ਖੜੋਂਦਾ ਹੈ :-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ॥ ੧ ॥
ਮਾਧੋ ! ਅਬਿਦਿਆ ਹਿਤ ਕੀਤ ॥ ਬਿਬੇਕ ਦੀਪ ਮਲੀਨ॥੧॥ਰਹਾਉ॥
ਤ੍ਰਿਗਦ ਜੋਨਿ ਅਚੇਤ, ਸੰਭਵ, ਪੁੰਨ ਪਾਪ ਅਸੋਚ ॥
ਮਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ ॥ ੨ ॥
ਜੀਅ ਜੰਤ ਜਹਾ ਲਗੁ, ਕਰਮ ਕੇ ਬਸ ਜਾਇ ॥
ਕਾਲ ਫਾਸ ਅਬਧ ਲਾਗੇ, ਕਛੁ ਨ ਚਲੈ ਉਪਾਇ ॥ ੩ ॥
ਰਵਿਦਾਸ ਦਾਸ ਉਦਾਸ, ਤਜੁ ਭ੍ਰਮੁ, ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ, ਪਰਮਾਨੰਦ ! ਕਰਹੁ ਨਿਦਾਨ ॥ ੪ ॥

ਅਰਥ-ਹਿਰਨ, ਮੱਛੀ, ਭੌਰਾ, ਪਤੰਗ (ਭੰਬਟ), ਹਾਥੀ, ਪੰਜੇ ਹੀ ਇਕ ਇਕ ਅਉਗਣ ਕਰਕੇ ਨਾਸ਼ ਹੁੰਦੇ ਹਨ। ਜਿਸ (ਮਨੁੱਖ) ਵਿੱਚ ਪੰਜ ਲਾਇਲਾਜ ਅਉਗਣ ਹੋਣ, ਦਸੋ! ਉਸ (ਦੇ ਬਚਣ) ਦੀ ਕਿਤਨੀ ਕੁ ਆਸ ਰੱਖੀ ਜਾ ਸਕਦੀ ਹੈ। ਹੇ ਮਾਧੋ! (ਮਨੁੱਖ ਨੇ) ਅਗਿਆਨਤਾ ਨਾਲ ਪਿਆਰ ਪਾ ਲਿਆ ਹੈ (ਇਸ) ਕਾਲਖ ਨਾਲ (ਇਸਦਾ) ਗਿਆਨ ਰੂਪੀ ਸ਼ੀਸ਼ਾ ਮੈਲਾ ਹੋ ਗਿਆ ਹੈ ॥੧॥ ਤ੍ਰਿਗਦ (ਟੇਢੀਆਂ) ਜੋਨੀਆਂ ਦਾ ਵੀਚਾਰ ਹੀਨ ਹੋਣਾ ਸੰਭਵ ਹੈ ਅਤੇ ਉਹ ਪੁੰਨ ਪਾਪ (ਚੰਗੇ ਮੰਦੇ ਕੰਮਾਂ ਨੂੰ) ਸੋਚ ਨਹੀਂ ਸਕਦੀਆਂ। ਪਰ ਮਨੁੱਖਾ ਜਨਮ ਦੁਰਲਭ ਹੈ (ਪ੍ਰੰਤੂ ਇਹ ਅਗਿਆਨੀ ਉਨ੍ਹਾਂ ਪੰਜਾਂ ਦੀ) ਘਟੀਆ ਸੰਗਤ ਕਰ ਰਿਹਾ ਹੈ ॥੨॥ ਆਦਮੀ ਅਤੇ ਜੀਵ ਜਿਥੇ (ਹਨ) ਕਰਮਾਂ ਦੇ ਵਸ ਹੋ ਕੇ ਜੰਮਦੇ ਹਨ, ਮੌਤ ਦੀ ਨ ਟਲਣ ਵਾਲੀ ਫਾਹੀ

(ਇਨ੍ਹਾਂ ਨੂੰ) ਪੈਂਦੀ ਹੈ (ਉਸ ਤੋਂ ਬਚਣ ਲਈ ਜੀਵ) ਕੋਈ ਯਤਨ ਨਹੀਂ ਕਰਦਾ। ਹੇ ਵੈਰਾਗਵਾਨ ਸੇਵਕ ਰਵਿਦਾਸ (ਇਹ ਕਹਿੰਦਾ ਹੈ ਕਿ) ਸੰਸਾ ਛੱਡ ਕੇ (ਅਤੇ) ਤਪਾਂ ਦਾ (ਵੱਡਾ) ਤਪ, ਗੁਰੂ ਦਾ ਗਿਆਨ (ਉਪਦੇਸ਼) ਕਮਾਉ। ਇਹੋ ਹੀ ਭਗਤ ਜਨਾਂ ਦਾ ਡਰ ਦੂਰ ਕਰਨ ਵਾਲਾ ਹੈ ਤੇ ਅੰਤ ਨੂੰ ਪੂਰਨ ਅਨੰਦ ਦੇਣ ਵਾਲਾ ਹੈ।

ਆਪ ਜੀ ਦੇ ਵੈਰਾਗ ਵਿੱਚ ਦਰਸ਼ਨ ਦੀ ਭਾਰੀ ਸਿਕ ਹੈ ਜਿਸ ਵਿਚੋਂ ਤੀਬਰ ਪਰੇਮ ਦੇ ਝਲਕਾਰੇ ਦੀ ਆਸ ਫੁਟ ਫੁਟ ਕੇ ਬਾਹਰ ਆਉਂਦੀ ਹੈ :-

ਸਗਲ ਭਵਨ ਕੇ ਨਾਇਕਾ,
ਇਕੁ ਛਿਨੁ ਦਰਸੁ ਦਿਖਾਇ ਜੀ ॥

[ਪੰ: ੩੪੬

ਆਪ ਜੀ ਨਿਸੰਗ ਹੋ ਕੇ ਆਪਣੇ ਮਾਲਕ ਨੂੰ ਆਖਦੇ ਹਨ:-

ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਂਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ ॥ ੧ ॥
ਮਾਧਵੇ ! ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥

[ਪੰ: ੬੫੮

ਇਹ ਸੱਚੀ ਪ੍ਰੀਤ ਦੀ ਨਿਸ਼ਾਨੀ ਹੈ, ਜਿਸ ਨੂੰ ਦੂਜੇ ਸ਼ਬਦਾਂ ਵਿੱਚ ਵਿਸਮਾਦੀ ਵੈਰਾਗ ਕਿਹਾ ਜਾਂਦਾ ਹੈ। ਉਪਾਧੀਆਂ ਤੋਂ ਰਹਿਤ ਹੋ ਕੇ ਇਹੋ ਜਿਹੀ ਸੱਚੀ ਸਮਾਧੀ ਲਗਦੀ ਹੈ। ਬੈਰਾਗੀ ਦਾ ਘਰ ਵਾਹਿਗੁਰੂ ਦਾ ਨਿਰਮਲ ਭੈ ਹੈ ਅਤੇ ਉਹ ਇਸੇ ਘਰ ਵਿੱਚ ਸਦਾ ਰਹਿੰਦਾ ਹੈ। ਆਪ ਪਰਮ ਬੈਰਾਗ ਦੀ ਜੁਗਤੀ ਦਾ ਪਰਕਾਸ਼ ਹੇਠ ਲਿਖੇ ਪਰਮਾਣ ਦੁਆਰਾ ਸਾਨੂੰ ਇਸ ਤਰ੍ਹਾਂ ਕਰਾਉਂਦੇ ਹਨ :-

ਘ੍ਰਿਤ ਕਾਰਨ ਦਧਿ ਮਥੈ *ਸਇਆਨ ॥ ਜੀਵਨ ਮੁਕਤ ਸਦਾ †ਨਿਰਬਾਨ ॥

---

*ਜਿਆਣੀ ਇਸਤ੍ਰੀ; †ਗਿਆਨਵਾਨ ਪੁਰਸ਼

ਕਹਿ ਰਵਿਦਾਸ, ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥
[ਪੰ: ੧੧੬੭

ਅਸਲ ਵਿਚ ਜੀਵ ਦਾ ਪਰਮਾਰਥਕ ਵਿਰਸਾ, ਗਿਆਨਮਈ ਬੈਰਾਗ ਹੈ ਪਰ ਜੀਵ ਇਸ ਵਲੋਂ ਅਵੇਸਲਾ ਹੈ। ਪਰਮਾਰਥ ਵਿੱਚ ਪ੍ਰਵੇਸ਼ ਨ ਹੋਣ ਦਾ ਕਾਰਨ ਜੀਵ ਦੀ ਬੇਸਮਝੀ ਦਸਦੇ ਹੋਏ ਭਗਤ ਜੀ ਪਰਮ ਪੁਰਖ ਅੱਗੇ ਅਰਦਾਸ ਕਰਦੇ ਹਨ :-

ਜਾਨਿ ਅਜਾਨ ਭਏ ਹਮ ਬਾਵਰ, ਸੋਚ ਅਸੋਚ ਦਿਵਸ ਜਾਹੀ ॥
ਇੰਦ੍ਰੀ ਸਬਲ, ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ ॥ ੨ ॥
ਕਹੀਅਤ ਆਨ, ਅਚਰੀਅਤ ਆਨ ਕਛੁ, ਸਮਝ ਨ ਪਰੈ ਅਪਰ ਮਾਇਆ ॥
ਕਹਿ ਰਵਿਦਾਸ, ਉਦਾਸ ਦਾਸ ਮਤਿ,
ਪਰਹਰਿ ਕੋਪੁ, ਕਰਹੁ ਜੀਅ ਦਇਆ ॥ ੩ ॥
[ਪੰ: ੬੫੮

ਭਾਵ ਅਸੀਂ ਅਜਿਹੇ ਪਗਲੇ ਹਾਂ ਕਿ ਸਮਝਣ ਵਾਲੀ ਗੱਲ ਵਲੋਂ ਬੇਸਮਝ ਹੀ ਰਹੇ। ਸੋਚਣ ਵਾਲੀ ਗੱਲ ਨੂੰ ਬਿਨਾਂ ਸੋਚੇ ਹੀ ਅੱਗੇ ਲੰਘ ਗਏ। ਅਸੀਂ ਇੰਦ੍ਰੀ (ਕਾਮੀ ਵਾਸ਼ਨਾ) ਕਰਕੇ ਬੜੇ ਤਕੜੇ ਹਾਂ, ਗਿਆਨ ਵਾਲੀ ਬੁਧੀ ਵਿਚ ਕਮਜ਼ੋਰ ਹਾਂ। ਇਸ ਲਈ ਪਰਮਾਰਥ ਵਿੱਚ ਸਾਡਾ ਪ੍ਰਵੇਸ਼ ਨਹੀਂ ਹੁੰਦਾ। ਅਸੀਂ ਕਹਿੰਦੇ ਕੁਝ ਹੋਰ ਹਾਂ, ਕਰਦੇ ਕੁਝ ਹੋਰ ਹਾਂ। ਸਾਨੂੰ ਤੇਰੀ ਅਥਾਹ ਮਾਇਆ ਦੀ ਸਮਝ ਨਹੀਂ ਪੈਂਦੀ। ਭਗਤ ਰਵਿਦਾਸ ਜੀ ਕਹਿੰਦੇ ਹਨ (ਕਿ) ਮੈਂ ਤੇਰਾ ਦਾਸ, ਉਦਾਸ ਮੱਤ ਵਾਲਾ ਹਾਂ, ਗੁੱਸੇ ਨੂੰ ਛੱਡ ਕੇ ਇਸ ਜੀਵ ਉਤੇ ਦਇਆ (ਤਰਸ) ਕਰੋ।

ਭਗਤ ਜੀ ਕਈ ਵਾਰੀ ਪਰੇਮਾ-ਭਗਤੀ ਦੇ ਬੈਰਾਗ ਵਿੱਚ ਇਤਨੇ ਖੀਵੇ ਹੋ ਜਾਂਦੇ ਹਨ ਕਿ ਆਪ ਅਨੰਤ ਪ੍ਰਭੂ ਨੂੰ ਵੀ ਇਉਂ ਆਖਣ ਲਗ ਜਾਂਦੇ ਹਨ :-

ਜਉਪੈ ਹਮ ਨ ਪਾਪ ਕਰੰਤਾ, ਅਹੇ ਅਨੰਤਾ ॥
ਪਤਿਤ ਪਾਵਨ ਨਾਮ ਕੈਸੇ ਹੁੰਤਾ ॥
[ਪੰ: ੯੩

ਆਪ ਜੀ ਨੇ ਬਾਣੀ ਵਿੱਚ ਜਿਤਨੇ ਅਲੰਕਾਰ ਬੰਨ੍ਹੇ ਹਨ ਸਭ ਪਰੇਮ-ਭਗਤੀ ਨਾਲ ਭਰਪੂਰ ਹਨ, ਜਿਵੇਂ ਕਿ:-

| | |
|---|---|
| ਗਿਰਵਰ | ਮੋਰਾ |
| ਚੰਦ | ਚਕੋਰਾ |
| ਦੀਵਰਾ | ਬਾਤੀ |
| ਤੀਰਥ | ਜਾਤੀ |

ਵੈਰਾਗਮਈ ਭਾਵਾਂ ਵਾਲੇ ਕਈ ਸ਼ਬਦ ਹਨ, ਜਿਵੇਂ ਕਿ:-

ਜਲ ਕੀ ਭੀਤਿ, ਪਵਨ ਕਾ ਥੰਭਾ, ਰਕਤ ਬੂੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥ ੧ ॥
ਪ੍ਰਾਨੀ ! ਕਿਆ ਮੇਰਾ, ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥
[ਪੰ: ੬੫੯

... ... ...

ਜੋ ਦਿਨ ਆਵਹਿ, ਸੋ ਦਿਨ ਜਾਹੀ ॥ ਕਰਨਾ ਕੂਚੁ, ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ, ਹਮ ਭੀ ਚਲਨਾ ॥ ਦੂਰਿ ਗਵਨ, ਸਿਰ ਊਪਰਿ ਮਰਨਾ ॥
ਕਿਆ ਤੂ ਸੋਇਆ, ਜਾਗੁ ਇਆਨਾ ॥ ਤੈ ਜੀਵਨ ਜਗੁ, ਸਚ ਕਰਿ ਜਾਨਾ ॥
[ਪੰ: ੭੯੩

ਆਪ ਜੀ ਨੇ ਬੈਰਾਗ ਵਿੱਚ ਨਿਰਾਸ਼ਤਾ ਨੂੰ ਨਹੀਂ ਵੜਨ ਦਿੱਤਾ। ਕੋਈ ਕਿਤਨਾ ਵੀ ਪਾਪੀ ਕਿਉਂ ਨਾ ਹੋਵੇ, ਉਹ ਭੀ ਪ੍ਰਭੂ ਦੀ ਸ਼ਰਨ ਪਿਆਂ ਸੰਸਾਰ ਸਮੁੰਦਰ ਤੋਂ ਤਰ ਸਕਦਾ ਹੈ। ਇਸ ਲਈ ਆਪ ਜੀ ਪੁਰਾਤਨ ਪਾਪੀਆਂ ਦਾ ਪ੍ਰਮਾਣ ਦੇਂਦੇ ਹੋਏ ਜਗਿਆਸੂ ਅੰਦਰ ਪ੍ਰਭੂ ਵਿਸ਼ਵਾਸ਼ ਦੀ ਦ੍ਰਿੜ੍ਹਤਾ ਕਰਾਉਂਦੇ ਹੋਏ ਆਖਦੇ ਹਨ:-

ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ, ਗਏ ਹਰਿ ਕੇ ਪਾਸਿ ॥
ਐਸੇ ਦੁਰਮਤਿ ਨਿਸਤਰੇ, ਤੂੰ ਕਿਉ ਨ ਤਰਹਿ ਰਵਿਦਾਸ ॥
[ਪੰ ੧੧੨੪

ਸੋ ਆਪ ਜੀ ਨੇ ਜਾਤ ਜਨਮ ਤੋਂ ਉਪਰ ਉਠ ਕੇ ਵੈਰਾਗ ਕੀਤਾ ਤੇ ਪਰਗਟ ਕਰ ਦਿੱਤਾ ਕਿ :–

ਪੰਡਿਤ ਸੂਰ ਛਤ੍ਰਪਤਿ ਦਾਤਾ,
ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ *ਪੁਰੈਨ ਪਾਤ ਰਹੈ ਜਲ ਸਮੀਪ,
ਭਨਿ ਰਵਿਦਾਸ ਜਨਮੇ ਜਗਿ ਓਇ ॥
[ਪੰ: ੮੫੮

*ਜਿਵੇਂ ਚੁਪੱਤੀ ਜਲ ਦੇ ਨੇੜੇ ਰਹਿ ਕੇ ਨਿਰਲੇਪ ਰਹਿੰਦੀ ਹੈ, ਤਿਵੇਂ ਭਗਤ ਜਨ ਜਗਤ ਦੇ ਪਸਾਰੇ ਵਿਚ ਰਹਿੰਦੇ ਹੋਏ (ਮਾਇਆ ਅਤੇ ਜ਼ਾਤ ਪਾਤ ਦੇ ਬੰਧਨਾਂ ਤੋਂ) ਰਹਿਤ ਹੁੰਦੇ ਹਨ ।

## ਬਾਬਾ ਫ਼ਰੀਦ ਜੀ ਦਾ ਬੈਰਾਗ

ਪੁਰਾਤਨ ਜਨਮ ਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ ਜੀ ਜਿਨ੍ਹਾਂ ਦੇ ਨਾਮ ਨਾਲ ਫਰੀਦ ਸਾਨੀ ਵੀ ਲਾਇਆ ਜਾਂਦਾ ਹੈ) ਪਾਕਪਟਨ ਵਿਖੇ ਦੋ ਵਾਰੀ ਹੋਈ। ਆਪ ਜੀ ਵਡੇ ਤਿਆਗੀ, ਤਪੱਸਵੀ ਤੇ ਰੱਬ ਦੇ ਭਗਤ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ ਕੁਝ ਸ਼ਬਦ ਤੇ ਬਹੁਤ ਸਾਰੇ ਸਲੋਕ ਦਰਜ ਹਨ। ਗੁਰਬਾਣੀ ਤੋਂ ਬਾਹਰ ਭੀ ਆਪ ਜੀ ਦੇ ਕਈ ਸਲੋਕ ਪ੍ਰਚਲਤ ਹਨ ਪਰ ਗੁਰੂ-ਘਰ ਵਿੱਚ ਉਨ੍ਹਾਂ ਨੂੰ ਕੋਈ ਪ੍ਰਮਾਣਿਕਤਾ ਨਹੀਂ ਦਿੱਤੀ ਜਾਂਦੀ। ਇਉਂ ਜਾਪਦਾ ਹੈ ਜਿਵੇਂ ਕਈ ਕਵੀਆਂ-ਲਿਖਾਰੀਆਂ ਨੇ ਆਪਣੀ ਕੱਚੀ ਰਚਨਾ ਦਾ ਮੁੱਲ ਵਧਾਉਣ ਲਈ, ਉਸ ਨਾਲ 'ਨਾਨਕ' ਪਦ ਜੋੜ ਦਿੱਤਾ ਹੈ, ਤਿਵੇਂ ਫਰੀਦ ਜੀ ਦੇ ਕਈ ਸਲੋਕਾਂ ਨਾਲ 'ਫਰੀਦ' ਨਾਮ ਨਸਬ ਕੀਤਾ ਗਿਆ ਹੈ। ਆਪ ਜੀ ਦੇ ਜੀਵਨ ਨਾਲ ਕਈ ਮਨਘੜਤ ਸਾਖੀਆਂ ਜੜੀਆਂ ਜਾਂਦੀਆਂ ਹਨ ਪਰ ਉਹ ਆਪ ਜੀ ਦੀ ਪਵਿਤਰ ਬਾਣੀ ਨਾਲ ਮੇਲ ਨਹੀਂ ਖਾਂਦੀਆਂ। ਆਪ ਜੀ ਦੀ ਰਚਨਾ ਵਿਚ ਪਿਆਰ ਤੇ ਬੈਰਾਗ ਕੁੱਟ ਕੁੱਟ ਕੇ ਭਰਿਆ ਹੋਇਆ ਹੈ। ਆਪਣੇ ਸ਼ਹੁ ਨੂੰ ਮਿਲਣ ਲਈ ਜੋ ਦਿਲੀ-ਉਤਸੁਕਤਾ ਆਪ ਜੀ ਨੇ ਹੇਠ ਲਿਖੇ ਸਲੋਕ ਰਾਹੀਂ ਪ੍ਰਗਟ ਕੀਤੀ ਹੈ ਉਹ ਇਕ ਚੰਗੇ ਬੈਰਾਗ ਦੀ ਨਿਸ਼ਾਨੀ ਹੈ :–

ਫਰੀਦਾ, ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥ ੧੦੩ ॥
[ਪੰ: ੧੩੮੩

ਬੈਰਾਗ ਖੇਤਰ ਵਿਚ ਬਹੁਤੇ ਭੇਸ ਭਰਮ ਦਾ ਕਾਰਨ ਬਣ ਸਕਦੇ ਸਨ। ਇਸ ਲਈ ਗੁਰੂ ਅਮਰਦਾਸ ਜੀ ਨੇ ਇਸ ਭੁਲੇਖੇ ਨੂੰ ਗੁਰਮਤਿ ਵਿਚ ਵੜਨ ਨਹੀਂ ਦਿਤਾ ਅਤੇ ਇਉਂ ਸਪਸ਼ਟੀਕਰਨ ਕੀਤਾ :—

ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥
ਨਾਨਕ, ਘਰ ਹੀ ਬੈਠਿਆ ਸਹੁ ਮਿਲੈ,
ਜੇ ਨੀਅਤ ਰਾਸਿ ਕਰੇਇ ॥ ੧੦੪ ॥
[ਪੰ: ੧੩੮੩

ਇਸ ਪਰਕਾਰ ਦੇ ਕੁਝ ਹੋਰ ਸਲੋਕ ਵੀ ਹਨ ਜਿਨ੍ਹਾਂ ਵਿਚ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਗੁਰ-ਮਤਿ ਪੱਖ ਨੂੰ ਆਪਣੇ ਰਚਿਤ ਸਲੋਕਾਂ ਦੁਆਰਾ ਉਜਾਗਰ ਕੀਤਾ ਹੈ। ਬੈਰਾਗ ਬਾਰੇ ਬਾਬਾ ਸ਼ੇਖ ਫਰੀਦ ਜੀ ਦੀ ਬਾਣੀ ਵਿਚੋਂ ਸਾਨੂੰ ਕਈ ਵੀਚਾਰ ਮਿਲਦੇ ਹਨ। ਆਪ ਜੀ ਸ਼ੱਕਰ, ਖੰਡ, ਮਿਸਰੀ, ਗੁੜ, ਮਾਖਿਓਂ ਅਤੇ ਮਾਝਾ ਦੁਧ ਇਨ੍ਹਾਂ ਸਭ ਮਿਠੀਆਂ ਵਸਤਾਂ ਦੀ ਗਿਣਤੀ ਕਰਦੇ ਹੋਏ ਨਾਮ ਦੀ ਮਿਠਾਸ ਨਾਲ ਇਨ੍ਹਾਂ ਨੂੰ ਤੁਲਨਾ ਨਹੀਂ ਦਿੰਦੇ। ਆਪ ਜੀ ਰਬ ਦੀ ਬੰਦਗੀ ਵਿਚ ਭਰੋਸਾ ਰੱਖਣ ਵਾਲੇ ਫਕੀਰ ਸਨ। ਬਿਰਹੋਂ ਹੀ ਆਪ ਦੇ ਜੀਵਨ ਦਾ ਵਡਾ ਅੰਗ ਸੀ, ਇਸ ਲਈ ਆਪ ਫੁਰਮਾਉਂਦੇ ਹਨ:-

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ, ਜਿਤੁ ਤਨਿ ਬਿਰਹੁ ਨ ਉਪਜੈ, ਸੋ ਤਨੁ ਜਾਣੁ ਮਸਾਨੁ ॥੩੬॥
[ਪੰ: ੧੩੭੯

ਆਪ ਜੀ ਨੇ ਆਪਣੇ ਹਿਰਦੇ ਦੀ ਵੇਦਨਾ ਨੂੰ ਹੇਠ ਲਿਖੇ ਸਲੋਕਾਂ ਰਾਹੀਂ ਇਹੋਂ ਵਰਨਣ ਕੀਤਾ ਹੈ:–

੧. ਫਰੀਦਾ, ਚਿੰਤ ਖਟੋਲਾ, ਵਾਣੁ ਦੁਖੁ, ।ਬਰਹ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ, ਤੂੰ ਸਾਹਿਬ ਸਚੇ ਵੇਖੁ ॥੩੫॥
[ਪੰ: ੧੩੭੯

੨. ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥੧੦॥
ਸਾਂਈ ਬਾਝਹੁ ਆਪਣੇ, ਵੇਦਣ ਕਹੀਐ ਕਿਸੁ ॥
[ਪੰ: ੧੩੭੮

੩. ਫਰੀਦਾ, ਰਾਤੀ ਵਡੀਆਂ, ਧੁਖਿ ਧੁਖਿ ਉਠਨਿ ਪਾਸਿ ॥
ਧਿਗੁ ਤਿਨਾ ਦਾ ਜੀਵਿਆ, ਜਿਨਾਂ ਵਿਡਾਣੀ ਆਸ ॥੨੧॥
[ਪੰ: ੧੩੭੮

੪. ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥੪੨॥
[ਪੰ: ੧੩੮੦

੫. ਫਰੀਦਾ, ਗਲੀ ਸੁ ਸਜਣ ਵੀਹ, ਇਕ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨਾ ਮਾ ਪਿਰੀ ॥੮੭॥
[ਪੰ: ੧੩੮੨

ਆਪ ਜੀ ਦੀ ਬਾਣੀ ਵਿਚੋਂ ਬੈਰਾਗ ਦੇ ਨਾਲ ਨਿਰਾਸਤਾ ਦੀ ਝਲਕ ਵੀ ਦਿਖਾਈ ਦਿੰਦੀ ਹੈ, ਜਿਵੇਂ:—

੧. ਫਰੀਦਾ ਜਿ ਦਿਹਿ ਨਾਲਾ, ਕਪਿਆ, ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ, ਸਹਾਂ ਨ ਇਤੀ ਦੁਖ ॥੭੬॥
[ਪੰ: ੧੩੮੧

੨. ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਆ ਜਗਿ ॥
ਊਚੇ ਚੜਿ ਕੈ ਦੇਖਿਆ, ਤਾ ਘਰਿ ਘਰਿ ਏਹਾ ਅਗਿ ॥੮੦॥
[ਪੰ: ੧੩੮੨

ਜਦੋਂ ਘੜੀਆਲ ਵੱਜਦਾ ਹੋਇਆ ਵੇਖਦੇ ਹਨ ਤਾਂ ਆਪਣੇ ਦੋਸ਼ਾਂ ਨੂੰ ਚੇਤੇ ਕਰਦੇ ਹੋਏ ਇਉਂ ਆਖਦੇ ਹਨ :-

ਫਰੀਦਾ, ਦਰਿ ਦਰਵਾਜੈ ਜਾਇ ਕੈ, ਕਿਉ ਡਿਠੋ ਘੜੀਆਲੁ ॥
ਏਹ ਨਿਦੋਸਾਂ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ ॥੩੯॥

ਘੜੀਏ ਘੜੀਏ ਮਾਰੀਐ, ਪਹਰੀ ਲਹੈ ਸਜਾਇ ॥
ਸੋਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥

[ਪੰ: ੧੩੭੯

ਆਪ ਜੀ ਨੇ ਇਸਤਰੀ ਰੂਪ ਵਿੱਚ ਵੀ ਬੈਰਾਗ ਭਰੀ ਬਾਣੀ ਉਚਾਰੀ ਹੈ ਜਿਵੇਂ:-

ਫਰੀਦਾ, ਨੰਢੀ ਕੰਤਿ ਨ ਰਾਵਿਓ, ਵਡੀ ਥੀ ਮੁਈਆਸੁ ॥
ਧਨ ਕੂਕੇਂਦੀ ਗੋਰ ਮੇਂ, ਤੈ ਸਹ ਨਾ ਮਿਲੀਆਸ ॥੫੪॥

[ਪੰ: ੧੩੮੦

ਆਪ ਹਠ ਮਾਰਗ ਦੇ ਧਾਰਨੀ ਨਹੀਂ ਪ੍ਰੀਤ-ਮਾਰਗ ਦੇ ਪਾਂਧੀ ਸਨ। ਆਪ ਜੀ ਦੇ ਸਲੋਕਾਂ ਉਤੇ ਛਾਇਆਵਾਦੀ ਕਾਵਿ ਦਾ ਗੂੜ੍ਹਾ ਰੰਗ ਹੈ ਜਿਸ ਕਰਕੇ ਸਾਧਾਰਨ ਜਗਿਆਸੂ ਤੇ ਦੁਨਿਆਵੀ ਲੋਕ ਭਾਵਾਰਥ ਸਮਝਣ ਵਿੱਚ ਟਪਲਾ ਖਾ ਜਾਂਦੇ ਹਨ। ਬਾਬਾ ਜੀ, ਦਿਲੀ ਪਿਆਰ ਤੇ ਮੁਹੱਬਤ ਕਰਨ ਵਾਲੇ ਮਨੁੱਖਾਂ ਨੂੰ ਸਚਾ ਆਖਦੇ ਹਨ। ਸੱਜਣ ਦੇ ਮਿਲਾਪ ਲਈ ਕਿਸੇ ਤਕਲੀਫ ਦੀ ਪਰਵਾਹ ਨਹੀਂ ਕਰਦੇ ਸਗੋਂ ਇਥੋਂ ਤੀਕ ਕਿ ਪ੍ਰੀਤ ਦੀ ਸਿਖਰ ਨੂੰ ਛੋਂਹਦੇ ਹੋਏ ਆਖਦੇ ਹਨ :—

ਜਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥੩੪॥

[ਪੰ: ੧੩੭੯

ਪ੍ਰੀਤ ਬਾਰੇ ਕਾਵਿਕ ਅਲੰਕਾਰਾਂ ਦੀ ਵਰਤੋਂ ਕਰਦੇ ਹੋਏ ਤਾਂ

ਕਮਾਲ ਹੀ ਕਰ ਦਿੰਦੇ ਹਨ :-

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ, ਹਉ ਬਿਰਹੈ ਜਾਲੀ ॥
[ਪੰ: ੭੯੪੪

ਆਪ ਬੈਰਾਗ ਵਿਚ ਬਾਉਲੇ ਹੋ ਕੇ ਇਸਤਰੀ ਰੂਪ ਵਿੱਚ ਇਹ ਸ਼ਬਦ ਆਖਦੇ ਹਨ :—

ਤਪਿ ਤਪਿ, ਲੁਹਿ ਲੁਹਿ, ਹਾਥ ਮਰੋਰਉ ॥
ਬਾਵਲਿ ਹੋਈ, ਸੋ ਸਹੁ ਲੋਰਉ ॥
[ਪੰ: ੭੯੪

ਇਕ ਦਿਨ ਦਾ ਵਿਛੋੜਾ ਵੀ ਆਪ ਨਹੀਂ ਸਹਾਰ ਸਕਦੇ। ਬੈਰਾਗ ਦੇ ਘਰ ਵਿਚ ਆ ਕੇ ਆਖਦੇ ਹਨ :—

ਅਜ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ, ਤੁਮ ਕਿਉ ਰੈਣਿ ਵਿਹਾਇ ॥੩੦॥
[ਪੰ: ੧੩੭੯

ਆਪ ਜੀ ਨੇ ਰੱਬ ਦੇ ਨਾਮ ਵਿੱਚ ਰਤੇ ਹੋਇਆਂ ਦੀ ਨਿਸ਼ਾਨੀ ਇਉਂ ਦੱਸੀ ਹੈ ਕਿ:-

ਫਰੀਦਾ, ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥੫੧॥

ਪਰ ਗੁਰੂ ਅਮਰਦਾਸ ਜੀ ਨੇ ਗੁਰਮਤਿ ਪੱਖ ਦੀ ਪੂਰਤੀ ਲਈ ਇਸ ਗੱਲ ਦਾ ਨਿਰਣਾ ਕਰ ਦਿਤਾ ਕਿ:-

ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥੫੨॥
[ਪੰ: ੧੩੮੦

ਆਪ ਜੀ ਦੇ ਸਲੋਕਾਂ ਨੂੰ ਗੰਭੀਰਤਾ ਨਾਲ ਵਿਚਾਰਿਆਂ ਜਗਿਆਸੂ ਦਾ ਮਨ ਇਸ ਦੁਨੀਆਂ ਵਲੋਂ ਉਪਰਾਮ ਹੋ ਜਾਂਦਾ ਹੈ ਕਿਉਂਕਿ ਆਪ ਜੀ ਦੀ ਬਾਣੀ ਵਿਚ ਥਾਂ ਥਾਂ ਤੇ ਮੌਤ ਦਾ ਡਰ ਤੇ ਅਣਡਿਠੀ ਦੁਨੀਆਂ ਦਾ ਵਰਨਣ ਹੈ। ਆਪ ਜੀ ਨੇ ਜੰਗਲਾਂ ਵਿਚ ਜਾਣ ਦੀ ਥਾਂ ਹਿਰਦੇ ਵਿਚ ਹੀ ਪਿਆਰੇ ਦੇ ਦਰਸ਼ਨ ਕਰਨ ਦਾ ਸਿਧਾਂਤ ਕਢਿਆ ਹੈ। ਇਸ ਲਈ ਫਿਕਾ ਬੋਲਣ ਤੋਂ ਵਰਜਿਆ ਹੈ, ਬੁਰੇ ਦਾ ਭੀ ਭਲਾ ਕਰਨ ਦੀ ਸਿਖਿਆ ਦਿੱਤੀ ਹੈ ਤੇ ਸਭ ਵਿਚ ਰੱਬ ਦੀ ਜੋਤਿ ਨੂੰ ਵੇਖਿਆ ਹੈ :-

(ੳ) ਫਰੀਦਾ, ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥
[ਪੰ: ੧੩੮੧

(ਅ) ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥੧੩੦॥
[ਪੰ. ੧੩੮੪

ਦਰਵੇਸ਼ ਪੁਣਾ ਜਾਂ ਬੈਰਾਗਪੁਣਾ ਇਕੋ ਹੀ ਗਲ ਹੈ। ਗੱਪਾਂ ਮਾਰਨ ਵਾਲੇ ਬਹੁਤੇ ਹੁੰਦੇ ਹਨ ਪਰ ਇਸ ਬਿਖਮ ਮਾਰਗ ਤੇ ਚਲਣ ਵਾਲਾ ਕੋਈ ਇਕ ਅੱਧਾ ਨਾਮ ਰਸੀਆ ਹੀ ਹੁੰਦਾ ਹੈ। ਸੋ ਬਾਬਾ ਫਰੀਦ ਜੀ ਨੇ ਇਸ ਸਚਾਈ ਤੇ ਵੀ ਮੋਹਰ ਲਾਈ ਹੈ :–

੧. ਫਰੀਦਾ, ਦਰਵੇਸੀ ਗਾਖੜੀ, ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ ॥
[ਪੰ. ੧੩੮੪

ਬਾਬਾ ਫਰੀਦ ਜੀ ਦੇ ਬਹੁਤੇ ਸਲੋਕ ਠੇਠ ਪੰਜਾਬੀ ਵਿੱਚ ਹੋਣ ਕਰਕੇ ਆਮ ਪੰਜਾਬੀਆਂ ਦੇ ਮੂੰਹ ਤੇ ਚੜ੍ਹੇ ਹੋਏ ਹਨ। ਵਿਸ਼ੇਸ਼ ਕਰਕੇ ਰਾਗੀ ਸਿੰਘ 'ਪਿਰ ਦੇਖਣ ਕੀ ਆਸ' ਵਾਲੇ ਸ਼ਬਦ ਦਾ ਬਹੁਤ ਗਾਇਨ ਕਰਦੇ ਹਨ। ਆਪ ਜੀ ਦੇ ਹੇਠ ਲਿਖੇ ਸਲੋਕਾਂ ਤੋਂ ਪਤਾ

ਲਗਦਾ ਹੈ ਕਿ ਆਪ ਜੀ ਨੇ ਆਪਣੇ ਪਿਆਰੇ ਸ਼ਹੁ ਨੂੰ ਮਿਲਣ ਵਾਸਤੇ ਭਾਰੀ ਤਪੱਸਿਆ ਕੀਤੀ ਹੈ :—

੧. ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥

੨. ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ, ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥

੩. ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ, ਸਹੁ ਵਸੈ, ਮਾਸੁ ਨ ਤਿਦੂ ਖਾਹਿ ॥੯੨॥

[ਪੰ. ੧੩੮੨

ਸੋ ਇਹ ਹਨ ਬਾਬਾ ਫ਼ਰੀਦ ਜੀ ਦੇ ਕਮਾਏ ਹੋਏ ਬੈਰਾਗ] ਦੇ ਦਰਸ਼ਨ ਜਿਹੜੇ ਉਨ੍ਹਾਂ ਦੀ ਬਾਣੀ ਦੁਆਰਾ ਕੀਤੇ। ਸਚ ਮੁਚ ਅਜ ਵੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿਤਚ ਬਾਣੀ ਦੇ ਅਖੰਡ ਪਾਠ ਦਾ ਭੋਗ ਪੈਂਦਾ ਹੈ ਤਾਂ ਅੰਮ੍ਰਿਤ ਵੇਲੇ ਭਗਤ ਕਬੀਰ ਜੀ ਅਤੇ ਸ਼ੇਖ ਫ਼ਰੀਦ ਜੀ ਦੇ ਸਲੋਕ ਜਦੋਂ ਪੜ੍ਹੇ ਤੇ ਸੁਣੇ ਜਾਂਦੇ ਹਨ, ਹਿਰਦੇ ਅੰਦਰ ਬੈਰਾਗ ਦੀ ਜੋਤਿ ਜਗ ਉਠਦੀ ਹੈ।

*

# ਪਹਿਲੀ ਪਾਤਸ਼ਾਹੀ

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬੈਰਾਗ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਚਾਰ ਪ੍ਰਸਿੱਧ ਉਦਾਸੀਆਂ ਤੋਂ ਕੇਵਲ ਸਿੱਖ ਸਮਾਜ ਹੀ ਨਹੀਂ; ਸਾਰਾ ਸੰਸਾਰ ਜਾਣੂ ਹੈ। ਇਹ ਉਦਾਸੀਆਂ ਆਪ ਜੀ ਦੀ ਬੈਰਾਗ ਅਵਸਥਾ ਦੇ ਮੂਲ ਨੂੰ ਨਿਰੂਪਣ ਕਰਦੀਆਂ ਹਨ। ਆਪ ਜੀ ਦਾ ਮਾਤਲੋਕ ਵਿੱਚ ਆਉਣ ਦਾ ਪ੍ਰਯੋਜਨ ਆਪ ਜੀ ਦੀਆਂ ਜੀਵਨ ਸਾਖੀਆਂ ਤੋਂ ਭਲੀ ਭਾਂਤ ਪ੍ਰਗਟ ਹੋ ਜਾਂਦਾ ਹੈ। ਇਸ ਬਾਰੇ ਭਾਈ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿੱਚ ਕਈ ਸੰਕੇਤ ਦਿੱਤੇ ਹਨ। ਸਭ ਤੋਂ ਪਹਿਲਾਂ ਗੁਰੂ ਬਾਬਾ ਜੀ ਨੇ ਆਪਣੇ ਸਾਹਿਬ ਤੋਂ ਨਾਮ ਦੀ ਬਖਸ਼ਸ਼ ਪ੍ਰਾਪਤ ਕੀਤੀ। ਫਿਰ ਉਸ ਨਾਮ ਦੀ ਅਖੰਡ ਕਮਾਈ ਕੀਤੀ ਜਿਸ ਦਾ ਸਦਕਾ ਨਿਰੰਕਾਰੀ ਪਿਤਾ ਜੀ ਦੇ ਸੱਚ-ਖੰਡ ਵਿੱਚ ਪਧਾਰੇ ਜਿਥੋਂ 'ਨਾਮ' ਤੇ 'ਨਿੰਮਰਤਾ' ਦੀ ਦਾਤ ਸੰਸਾਰ ਵਿੱਚ ਵੰਡਣ ਹਿਤ ਪ੍ਰਾਪਤ ਕੀਤੀ।

ਗੁਰੂ ਬਾਬਾ ਜੀ ਨੇ ਨਾਮ ਦੀ ਤਪੱਸਿਆ ਆਪਣੇ ਭਲੇ ਲਈ ਨਹੀਂ, ਸਗੋਂ ਸੰਸਾਰ ਦੇ ਅਸਮਾਦਕ ਜੀਵਾਂ ਦੇ ਜੀਵਨ-ਸੁਧਾਰ ਪਰਉਪਕਾਰ ਹਿਤ ਕੀਤੀ। ਜੀਵਨ-ਦੀਵਾ ਜਿਸ ਵਿਚੋਂ ਪ੍ਰੇਮ ਰੂਪੀ, ਬੈਰਾਗ ਦਾ ਤੇਲ ਮੁੱਕ ਚੁਕਾ ਸੀ ਅਤੇ ਭੈ-ਰੂਪੀ ਬੱਤੀ ਸੁੱਕ ਰਹੀ ਸੀ, ਨੂੰ ਸਤਿਨਾਮ ਦੀ ਸ਼ਕਤੀ ਨਾਲ ਪ੍ਰਜ੍ਵਲਤ ਕਰਨ ਲਈ ਆਪ ਜੀ ਨੇ

ਕਰਤਾਰ ਦੇ ਹੁਕਮ ਵਿੱਚ ਇਸ ਮਹਾਨ ਕਾਰ ਨੂੰ ਸੰਭਾਲਿਆ। ਜਦੋਂ ਆਪ ਜੀ ਨੇ ਦਿਬ-ਦ੍ਰਿਸ਼ਟੀ ਨਾਲ ਸਾਰੇ ਸੰਸਾਰ ਨੂੰ ਨੀਝ ਲਾ ਕੇ ਤੱਕਿਆ ਤਾਂ ਸਾਰੀ ਸ੍ਰਿਸ਼ਟੀ ਤ੍ਰਿਸ਼ਨਾਂ ਰੂਪੀ ਵਿਕਾਰਾਂ ਦੀ ਅੱਗ ਵਿੱਚ ਸੜਦੀ ਹੋਈ ਦਿਸੀ। ਨਾਲ ਹੀ ਇਕ ਵੱਡੀ ਹਾਹਾਕਾਰ ਸੁਣਾਈ ਦਿੱਤੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਇਉਂ ਅੰਕਿਤ ਕੀਤਾ ਹੈ:-

ਬਾਬਾ ਦੇਖੈ ਧਿਆਨ ਧਰਿ, ਜਲਤੀ ਸਭ ਪ੍ਰਿਥਵੀ ਦਿਸਿ ਆਈ॥
ਬਾਝਹੁ ਗੁਰ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ॥
[ਵਾਰ ੧ ਪਉੜੀ ੨੪

ਜਿਹੜੀਆਂ ਅੱਗ ਦੀਆਂ ਲਾਟਾਂ, ਦੁਖੀਆਂ ਦੀਆਂ ਕੁਰਲਾਹਟਾਂ ਧਿਆਨ ਦੁਆਰਾ ਵੇਖੀਆਂ ਸਨ ਉਹੋ ਇੰਨ ਬਿਨ ਇਸ ਰੂਪਮਾਨ ਜਗਤ ਵਿੱਚ ਆ ਕੇ ਡਿਠੀਆਂ। ਉਸ ਗਿਲਾਨੀ ਤੇ ਨਿਰਾਸ਼ਤਾ ਨੂੰ ਗੁਰਦੇਵ ਜੀ ਨੇ ਆਪਣੇ ਪਵਿੱਤਰ ਸ਼ਬਦਾਂ ਵਿੱਚ ਇਉਂ ਉਚਾਰਣ ਕੀਤਾ :–

ਕਲਿ ਕਾਤੀ, ਰਾਜੇ ਕਸਾਈ, ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸੁ, ਸਚੁ ਚੰਦ੍ਰਮਾ, ਦੀਸੈ ਨਾਹੀ, ਕਹਿ ਚੜਿਆ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥
[ਪੰ: ੧੪੫

ਭਾਵ ਕਲਜੁਗ ਦੇ ਰਾਜੇ ਕਸਾਈਆਂ ਦੀ ਨਿਆਈਂ ਜ਼ਾਲਮ ਬਣ ਚੁਕੇ ਸਨ, ਉਨ੍ਹਾਂ ਦੇ ਹਿਰਦਿਆਂ ਵਿੱਚ ਦਇਆ ਦਾ ਅੰਸ਼ ਨਹੀਂ ਸੀ ਰਿਹਾ। ਉਨ੍ਹਾਂ ਦੇ ਹੱਥ ਵਿੱਚ ਜ਼ੁਲਮ ਦੀ ਛੁਰੀ ਫੜੀ ਹੋਈ ਸੀ ਅਤੇ ਨਿਮਾਣੀ ਪਰਜਾ ਨੂੰ ਕੋਹ ਰਹੇ ਸਨ। ਧਰਮ ਕਿਤੇ ਨਜ਼ਰ ਨਹੀਂ ਸੀ ਆਉਂਦਾ, ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਧਰਮ ਖੰਭ ਲਾ ਕੇ

ਇਸ ਧਰਤੀ ਤੋਂ ਉਡ ਕੇ (ਅਲੋਪ ਹੋ ਕੇ) ਕਿਤੇ ਹੋਰ ਥਾਂ ਤੇ ਜਾ ਡੇਰਾ ਲਾਇਆ ਹੈਸੁ। ਝੂਠ ਮੱਸਿਆ ਦੀ ਕਾਲੀ-ਬੋਲੀ ਰਾਤ ਵਾਂਗ ਹਰ ਥਾਂ ਪਸਰਿਆ ਹੋਇਆਸੀ ਭਾਵ ਘਰ ਘਰ ਵਿਚ ਕੂੜ ਦਾ ਵਰਤਾਰਾ ਵਰਤ ਗਿਆ ਸੀ। ਸੱਚ ਰੂਪ ਚੰਦਰਮਾ ਇਤਨਾ ਨਿੰਮ੍ਹਾ ਪੈ ਗਿਆ ਸੀ ਮਾਨੋ ਪਤਾ ਹੀ ਨਹੀਂ ਲਗਦਾ ਸੀ ਕਿ ਉਹ ਕਿਥੇ ਚੜ੍ਹਿਆ ਹੈ, ਭਾਵ ਸੱਚ ਅਲੋਪ ਹੀ ਹੋ ਗਿਆ ਸੀ। ਮੇਰੀ ਜਿੰਦੜੀ ਸੱਚ ਨੂੰ ਢੂੰਡ ਢੂੰਢ ਕੇ ਵਿਆਕੁਲ ਹੋ ਰਹੀ ਸੀ। ਇਸੇ ਤਰ੍ਹਾਂ ਇਸ ਪਾਪ ਤੇ ਜ਼ੁਲਮ ਦੇ ਘੁੱਪ ਹਨੇਰੇ ਵਿੱਚ ਕੋਈ ਰਾਹ ਨਹੀਂ ਸੀ ਲਭਦਾ। ਅਸਲ ਵਿੱਚ ਸਾਰੀ ਲੁਕਾਈ ਹੀ ਮੈਂ ਮੈਂ ਵਿੱਚ ਹੀ ਦੁਖੀ ਹੋ ਕੇ ਰੋ ਰਹੀ ਸੀ। (ਸੰਸਾਰ ਦੀ ਇਹ ਦਸ਼ਾ ਵੇਖ ਕੇ ਗੁਰਦੇਵ ਜੀ ਉਦਾਸ ਹੋ ਕੇ, ਆਪਣੇ ਆਤਮਦੇਵ ਨਾਲ ਗੱਲਾਂ ਕਰਦੇ ਹੋਏ ਆਖਦੇ ਹਨ ਕਿ) ਦਸੋ ! ਕਿਸ ਤਰ੍ਹਾਂ ਇਸ ਸ੍ਰਿਸ਼ਟੀ ਦੇ ਜੀਵਾਂ ਦੀ ਕਲਿਆਣ ਹੋਵੇਗੀ।

ਆਪ ਜੀ ਨੇ ਜਦੋਂ ਲੋਕਾਂ ਦੇ ਅਹਾਰ, ਵਿਹਾਰ ਤੇ ਆਚਾਰ ਵੱਲ ਝਾਤ ਮਾਰੀ ਤਾਂ ਇਨ੍ਹਾਂ ਵਿੱਚ ਭੀ ਤਰੁਟੀਆਂ ਹੀ ਤਰੁਟੀਆਂ ਨਜ਼ਰੀਂ ਆਈਆਂ :—

੧. ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰ ॥
ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥
[ਪੰ: ੧੨੪੨

੨. ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ ॥
ਨਾਨਕ, ਸਚਾ ਏਕੁ ਹੈ, ਅਉਰੁ ਨ ਸਚਾ ਭਾਲਿ ॥
[ਪੰ: ੧੨੪੨-੪੩

ਅਰਥਾਤ ਕਲਜੁਗੀ ਲੋਕਾਂ ਦੀ ਬਿਰਤੀ ਕੁੱਤੇ ਵਾਂਗ ਲੋਭੀ ਹੋ ਗਈ ਸੀ ਅਤੇ ਇਨ੍ਹਾਂ ਦਾ ਖਾਣਾ ਮੁਰਦਾਰ ਭਾਵ ਪਰਾਇਆ ਹੱਕ

ਮਾਰਨਾ ਹੋ ਗਿਆ ਸੀ। ਝੂਠ ਬੋਲ ਬੋਲ ਕੇ ਭਉਕਣ ਦੀ ਵਾਦੀ ਬਣ ਗਈ ਸੀ ਜਿਵੇਂ ਕੁੱਤਾ ਜੂਠ ਵਿੱਚ ਹੀ ਮੂੰਹ ਪਾਈ ਰਖਦਾ ਹੈ 'ਜਿਉ ਕੂਕਰ ਜੂਠਨ ਮਹਿ ਪਾਇ' ਅਤੇ ਸਤਿ ਧਰਮ ਦੀ ਵੀਚਾਰ ਵੀ ਲੋਕਾਂ ਤੋਂ ਦੂਰ ਚਲਾ ਗਿਆ ਸੀ। (੨) ਇਸਤ੍ਰੀਆਂ ਦੀ ਇਹ ਹਾਲਤ ਸੀ ਕਿ ਉਹ ਅਕਲ ਤੋਂ ਥੋਥੀਆਂ ਹੋ ਗਈਆਂ ਸਨ ਕਿਉਂਕਿ ਉਹ ਸੁਚੇਤ ਹੋ ਕੇ ਮਨੁੱਖਾਂ ਨੂੰ ਪਾਪ-ਕਰਮ ਅਤੇ ਜ਼ੁਲਮ ਨੂੰ ਮੇਟਣ ਦੀ ਸਲਾਹ ਨਹੀਂ ਸਨ ਦੇਂਦੀਆਂ ਅਤੇ ਪੁਰਸ਼ ਸ਼ਿਕਾਰੀਆਂ ਵਾਂਗ ਹੋ ਗਏ ਸਨ (ਭਾਵ ਭੈੜੀ ਦ੍ਰਿਸ਼ਟੀ ਨਾਲ ਪਰ-ਨਾਰੀਆਂ ਵੱਲ ਵੇਖਦੇ ਹਨ)। ਸ੍ਰੇਸ਼ਟਾਚਾਰ (ਪਤਿਬ੍ਰਤ ਧਰਮ), ਸੰਜਮੁ (ਨੇਮ, ਬਦੀ ਵਲੋਂ ਪਰਹੇਜ਼) ਅਤੇ ਪਵਿੱਤਰਤਾ ਆਦਿ ਚੰਗਿਆਈਆਂ ਭੀ ਨੱਸ ਗਈਆਂ ਸਨ, ਨਾ-ਖਾਣ ਯੋਗ ਵਸਤੂ ਮਨੁੱਖੀ ਅਹਾਰ ਬਣ ਗਿਆ ਸੀ। ਸ਼ਰਮ-ਹਯਾ ਵੀ ਆਪਣੇ ਘਰ ਚਲਾ ਗਿਆ ਸੀ (ਭਾਵ ਲੋਕ ਕਾਮ-ਕਲੋਲ ਵਿਚ ਪਰਵਿਰਤ ਹੋ ਗਏ ਸਨ); ਇੱਜ਼ਤ ਆਬਰੂ ਭੀ ਨਾਲ ਹੀ ਮੁੱਕ ਗਈ ਸੀ। ਗੁਰੂ ਜੀ ਫੁਰਮਾਂਉਂਦੇ ਹਨ ਕਿ (ਹੇ ਜੀਵ!) ਕੇਵਲ ਇਕੋ ਨਿਰੰਕਾਰ ਹੀ ਸੱਚਾ ਹੈ ਹੋਰ ਸੱਚਾ (ਕਿਤੇ) ਨਾ ਲਭਦਾ ਫਿਰ, ਭਾਵ ਭੰਭਲ ਭੂਸੇ ਨਾ ਖਾ।

ਏਦਾਂ ਦੀ ਹਾਲਤ ਵਿਆਖਣ ਵਾਲੇ ਕਈ ਹੋਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ਜਿਨ੍ਹਾਂ ਤੋਂ ਉਸ ਸਮੇਂ ਦੀ ਹਾਲਤ ਵੇਖ ਕੇ ਇਕ ਸਾਧਾਰਨ ਮਨੁੱਖ ਦਾ ਦਿਲ ਦੁਖ ਨਾਲ ਭਰਿਆ ਜਾਂਦਾ ਹੈ। ਇਹ ਕਿਵੇਂ ਹੋ ਸਕਦਾ ਸੀ ਕਿ ਲੋਕਾਂ ਦੀ ਇਹ ਜਿਹੀ ਆਚਰਨ-ਪੱਤਰੀ ਵੇਖ ਕੇ ਧਰਮ ਦਾ ਰਾਖਾ, ਕਲਿਜੁਗ ਦਾ ਤਾਰਕ ਗੁਰੂ ਬਾਬਾ ਜੀ ਚੁਪ ਚਾਪ ਬੈਠੇ ਰਹਿੰਦੇ। ਆਪ ਜੀ ਦਾ ਮਨ ਬੜਾ ਕੋਮਲ ਸੀ, ਲੋਕਾਂ ਦੇ ਹਿਰਦੇ-ਵੇਧਕ ਕੀਰਨਿਆਂ ਨੂੰ ਸੁਣ ਕੇ ਰਹਿ ਨ ਸਕੇ ਅਤੇ ਬਾਬਰ-ਬਾਣੀ ਦੇ ਵਿਰੁੱਧ ਇਹ ਆਖਿਆ ਕਿ—

"ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ"

[ਪੰ: ੩੬੦

ਰੱਬੀ ਗਿਆਨ ਤੋਂ ਸੱਖਣੀ, ਪਾਪਾਂ ਤੇ ਜ਼ੁਲਮਾਂ ਨਾਲ ਪੀੜਤ ਹੋਈ ਪਰਜਾ ਦੇ ਦੁਖੜੇ ਹਰਨ ਲਈ ਆਪ ਜੀ ਨੇ ਨਿਰੰਕਾਰੀ-ਮਿਸ਼ਨ ਨੂੰ ਪ੍ਰਚਾਰਨ ਦਾ ਬੀੜਾ ਆਪਣੇ ਸਿਰ ਤੇ ਚੁਕਿਆ। ਸੋ ਮੁੜ ਬਾਬਾ ਜੀ ਨੇ ਨਵਾਂ ਭੇਖ ਬਣਾ ਕੇ ਇਸ ਤਰ੍ਹਾਂ ਉਦਾਸੀ ਦੀ ਰੀਤ ਨੂੰ ਟੋਰਿਆ ਜਿਸ ਦਾ ਵਰਨਣ ਭਾਈ ਗੁਰਦਾਸ ਜੀ ਨੇ ਇਉਂ ਕੀਤਾ ਹੈ :—

ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ ॥
ਚੜਿਆ ਸੋਧਣਿ ਧਰਤਿ ਲੁਕਾਈ ॥

ਜਿਵੇਂ ਪੁਰਾਤਨ *ਜਨਮ-ਸਾਖੀ ਵਿੱਚ ਚਾਰ ਉਦਾਸੀਆਂ ਅੰਦਰ ਗੁਰੂ ਬਾਬੇ ਦਾ ਵੱਖ ਵੱਖ ਬਾਣਾ ਧਾਰਨ ਕਰਨ ਦਾ ਜ਼ਿਕਰ ਆਉਂਦਾ ਹੈ, ਉਸ ਦੀ ਪ੍ਰੋੜ੍ਹਤਾ ਨਾ ਗੁਰਬਾਣੀ ਕਰਦੀ ਹੈ ਅਤੇ ਨਾ ਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਕਰਦੀਆਂ ਹਨ। ਅਜਿਹੀ ਵੀਚਾਰ ਸਾਖੀਕਾਰਾਂ ਦੀ ਮਨੋ-ਕਲਪਨਾ ਹੀ ਜਾਪਦੀ ਹੈ। ਗੁਰਮਤਿ ਵਿੱਚ ਅਜਿਹੇ ਭੇਖਾਂ ਦੀ ਨਿਖੇਧੀ ਕੀਤੀ ਗਈ ਹੈ। ਅੱਜ ਕਲ੍ਹ ਦੇ ਕਈ ਦਾਨਿਆਂ ਦਾ ਵੀਚਾਰ ਹੈ ਕਿ ਲੋਕ-ਰੁਚੀਆਂ ਨੂੰ ਆਪਣੇ ਵਲ ਮੋੜਨ

---

***ਪਹਿਲੀ ਉਦਾਸੀ ਦਾ ਬਾਣਾ :**

ਏਕ ਬਸਤਰੁ ਅੰਬੋਆ, ਏਕ ਬਸਤਰ ਚਿੱਆ।
ਏਕੁ ਪੈਰਿ ਜੁਤੀ, ਏਕ ਪੈਰਿ ਖਉਸ, ਗਲਿ ਖਫਣੀ,
ਸਿਰਿ ਟੋਪੀ ਕਲੰਦਰੀ, ਮਾਲਾਂ ਹੱਡਾਂ ਕੀ, ਮਥੈ
ਤਿਲਕੁ ਕੇਸਰ ਦਾ। ਤਦਹੁ ਰਾਹ ਵਿਚਿ ਸੇਖੁ
ਵਜੀਦੁ ਸਈਅਦੁ ਮਿਲਿਆ।

**ਦੂਜੀ ਉਦਾਸੀ ਦਾ ਬਾਣਾ :**

ਤਦਹੁ ਪੈਰੀ ਖੜਾਵਾਂ ਕਾਠ ਕੀਆਂ, ਹਥਿ ਆਸਾ,
ਸਿਰਿ ਰਸੇ ਲਪੇਟੇ, ਬਾਹਾਂ ਜਾਂਘਾਂ ਰਸੇ ਪਲੇਟੇ।
ਮਥੇ ਟਿਕਾ ਬਿੰਦੁਲੀ ਦਾ, ਤਦਹੁ ਨਾਲਿ ਸੈਦੋ ਜਟੁ
ਜਾਤ ਘੇਹੋ ਥਾ।‡

ਲਈ ਗੁਰੂ ਬਾਬਾ ਜੀ ਨੇ ਇਸ ਪਰਕਾਰ ਦਾ ਬਾਣਾ ਪਾ ਕੇ ਕਈ ਕੌਤਕ ਕੀਤੇ ਹੋਣਗੇ ਪਰ ਇਹ ਮੰਨਣਯੋਗ ਨਹੀਂ। ਸਾਨੂੰ ਕੇਵਲ ਉਸ ਵੀਚਾਰ ਨਾਲ ਹੀ ਸਹਿਮਤ ਹੋਣਾ ਚਾਹੀਦਾ ਹੈ ਜਿਹੜੀ ਗੁਰਬਾਣੀ ਦੇ ਆਧਾਰ ਤੇ ਜਾਂ ਗੁਰਮਤਿ ਦੇ ਪ੍ਰਮਾਣੀਕ ਗ੍ਰੰਥਾਂ ਦੇ ਹਵਾਲਿਆਂ ਨਾਲ ਸਿੱਧ ਹੁੰਦੀ ਹੋਵੇ। ਜੇ ਭਾਈ ਗੁਰਦਾਸ ਜੀ ਇਹ ਲਿਖ ਸਕਦੇ ਹਨ ਕਿ :—

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰਿ ਬਨਵਾਰੀ ॥
ਆਸਾ ਹਥਿ, ਕਿਤਾਬ ਕਛਿ, ਕੂਜਾ ਬਾਂਗ ਮੁਸਲਾ ਧਾਰੀ ॥
[ਵਾਰ ੧, ਪਉੜੀ ੩੨

**ਪ੍ਰਸ਼ਨ** :

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉਕਰਿ ਸਾਥੁ ਲੰਘਾਵਹੁ ਪਾਰੇ ॥੧੭॥

**ਉਤਰ** :

ਗੁਰਮੁਖਿ ਖੋਜਤ ਭਏ ਉਦਾਸੀ ॥ ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ, ਗੁਰਮੁਖਿ ਉਤਰਸਿ ਪਾਰੇ ॥੧੮।
[ਪੰ: ੯੩੯

ਗੁਰਦੇਵ ਜੀ ਨੇ ਘਰ ਛੋੜ ਕੇ ਉਦਾਸੀ-ਭੇਖ ਧਾਰਨ ਦਾ ਕਾਰਨ ਆਪ ਜੀ ਦੇ ਸ਼ਬਦਾਂ ਵਿਚੋਂ ਸਪਸ਼ਟ ਹੋ ਜਾਂਦਾ ਹੈ ਕਿ-ਮੈਂ ਗੁਰਮੁਖਾਂ

---

**ਤੀਜੀ ਉਦਾਸੀ ਦਾ ਬਾਣਾ** :

ਅਤੈ ਪੈਰੀਂ ਚਮੜਾ, ਅਤੇ ਸਿਰਿ ਚਮੜਾ, ਸਾਰੀ ਦੇਹ ਲਪੇਟਿਅਸ, ਅਤੇ ਟਿੱਕਾ ਕੇਸਰ ਕਾ, ਤਦਹੁ ਨਾਲਿ ਹਸੂ ਲੁਹਾਰ ਅਤੇ ਸੀਹਾਂ ਛੀਬਾ ਥੇ।

**ਚੌਥੀ ਉਦਾਸੀ ਦਾ ਬਾਣਾ** :

ਪੈਰ ਖੌਸਾਂ ਚੰਮ ਕੀਆ, ਅਤੇ ਚੰਮ ਦੀ ਸੁਥਣਿ, ਗਲ ਵਿਚਿ ਹੜੀਆਂ ਕੀ ਮਾਲਾ, ਮਥੇ ਟਿਕਾ ਬਿੰਦੀ ਕਾ, ਖਾਲਕਾਂ ਵਿਚ ਖੇਡੈ, ਤਬ ਨੀਲ ਬਸਤ੍ਰ ਥੇ।

ਦੀ ਭਾਲ ਵਿੱਚ ਉਦਾਸੀ-ਭੇਖ ਧਾਰਨ ਕੀਤਾ ਹੈ। ਅਸੀਂ ਸੱਚ ਵੱਖ਼ਰ ਦੇ ਵਾਪਾਰੀ ਹਾਂ ਅਤੇ ਅਸੀਂ ਆਪਣੇ ਸਾਥ (ਭਾਵ ਸਤਿਸੰਗੀਆਂ) ਨੂੰ ਗੁਰਮੁਖ ਬਨਾਉਣਾ ਹੈ। ਜਿਹੜਾ ਗੁਰਮੁਖ ਬਣੇਗਾ ਉਹ ਇਸ ਭਉਜਲ ਸੰਸਾਰ ਤੋਂ ਪਾਰ ਹੋ ਜਾਵੇਗਾ।

ਪੁਰਾਤਨ ਜਨਮ ਸਾਖੀ ਵਿਚ ਗੁਰੂ ਬਾਬੇ ਦੀ ਉਦਾਸੀ ਦਾ ਪਿਛੋਕੜ ਇਉਂ ਦਿਤਾ ਗਿਆ ਹੈ :–

ਤਬ ਗੁਰੂ ਨਾਨਕ ਫਕੀਰਾਂ ਨਾਲ ਮਜਲਸਿ ਕਰੇ। ਹੋਰੁ ਕਿਸੈ ਨਾਲਿ ਗਲ ਕਰੈ ਨਾਹੀ। ਤਬ ਸਭੁ ਪਰਵਾਰੁ ਦੁਖਿਆ। ਆਖਨਿ, 'ਜੋ ਏਹੁ ਕਮਲਾ ਹੋਆ ਹੈ'। ਤਬਿ ਗੁਰੂ ਨਾਨਕ ਜੀ ਕੀ ਮਾਤਾ ਆਈ, ਉਸ ਆਖਿਆ, 'ਬੇਟਾ, ਤੁਧੁ ਫਕੀਰਾਂ ਨਾਲ ਬੈਠਿਆਂ ਸਰਦੀ ਨਾਹੀ, ਤੈਨੋ ਘਰੁਬਾਰੁ ਹੋਇਆ, ਧੀਆਂ ਪੁਤ੍ਰ ਹੋਏ, ਰੁਜਗਾਰ ਭੀ ਕਰਿ। ਨਿਤ ਨਿਤ ਭਲੇਰੀਆਂ ਗੱਲਾਂ ਛਡਿ, ਅਸਾਨੂੰ ਲੋਕ ਹਸਦੇ ਹੈਨਿ, ਜੋ ਕਾਲੂ ਦਾ ਪੁਤ੍ਰ ਮਖਟੂ ਹੋਆ ਹੈ। ਜਾਂ ਇਹੁ ਗੱਲਾਂ ਮਾਤਾ ਆਖੀਆਂ ਪਰ ਗੁਰੂ ਨਾਨਕ ਦੇ ਦਿਲਿ ਕਾਈ ਲਗੀਆ ਨਾਹੀ। ਫਿਕਰਵਾਨੁ ਹੋਇ ਕਰਿ ਪੈ ਰਿਹਆ, ਜਿਉਂ ਪਾਇਆ ਤਿਉਂ ਦਿਹਾਰੇ ਚਾਰਿ ਗੁਜਰਿ ਗਏ, ਜਾ ਮਲਿ ਚੁਕੀ ਤਾਂ ਬਾਬੇ ਦੀ ਇਸਤ੍ਰੀ ਸਸੁ ਪਾਸਿ ਅਈ। ਉਨਿ ਆਖਿਆ' ਸਸ। ਤੂ ਕਿਆ ਬੈਠੀ ਹੈ ਜਿਸਦਾ ਪੁਤ੍ਰ ਪਇਆ ਹੈ ਚਉਥਾ ਦਿਹਾੜਾ ਹੋਆ ਹੈ.....

(ਪੁਰਾਤਨ ਜਨਮ ਸਾਖੀ)

ਗ੍ਰਿਹਸਤੀ ਜੀਵਨ ਵਿੱਚ ਮਾਤਾ ਪਿਤਾ ਨੂੰ ਪੁਤਰ ਦੀ ਮਮਤਾ ਹੁੰਦੀ ਹੈ। ਮਾਤਾ ਪਿਤਾ ਲੋਚਦੇ ਹਨ ਕਿ ਸਾਡਾ ਪੁਤਰ ਤਕੜੀ ਦੌਲਤ ਕਮਾਏ, ਮਹਲ ਮਾੜੀਆਂ ਉਸਾਰੇ, ਰਾਜ ਦਰਬਾਰ ਵਿੱਚ ਨਾਮਣਾ ਖੱਟੇ ਪਰ ਗੁਰੂ ਨਾਨਕ ਦੇਵ ਜੀ ਸੱਚੇ ਬੈਰਾਗੀ ਸਨ। ਆਪ ਜੀ ਨੂੰ ਨਾ ਕੁਟੰਬ ਦਾ ਮੋਹ ਸੀ ਨਾ ਹੀ ਦੁਨਿਆਵੀ ਪਦਾਰਥਾਂ ਤੇ ਰਾਜ ਪ੍ਰਾਪਤੀ ਦਾ। ਆਪ ਜੀ ਨੇ ਵੀਚਾਰਾਂ ਦੀ ਵਿਆਖਿਆ 'ਮਨ ਹਾਲੀ ਕਿਰਸਾਣੀ ਕਰਨੀ, ਸਰਮੁ, ਪਾਣੀ ਤਨੁ ਖੇਤੁ' ਵਾਲੇ ਸ਼ਬਦ ਵਿਚੋਂ ਗ੍ਰਹਿਣ ਕੀਤੀ

ਜਾ ਸਕਦੀ ਹੈ ਜੋ ਆਪ ਜੀ ਦੇ ਤਿਆਗ ਤੋਂ ਬੈਰਾਗ ਦੀ ਪ੍ਰਤੀਕ ਹੈ। ਸਿਰੀ ਰਾਗ ਦਾ ਪਹਿਲਾ ਸ਼ਬਦ ਹੀ ਇਤਨਾ ਖਿਚਾ ਪਾਉਣ ਵਾਲਾ ਹੈ ਜਿਸ ਵਿਚ ਲੀਨ ਹੋਣ ਨਾਲ ਗੁਰੂ ਬਾਬੇ ਦੇ ਰੱਬੀ-ਰਬਾਬ ਦੀ ਸਰੋਦ ਕੰਨਾਂ ਵਿੱਚ ਹੀ ਨਹੀਂ, ਸਰੀਰ ਦੇ ਲੂੰ ਲੂੰ ਵਿੱਚ ਇਕ ਕੰਬਣੀ ਜਿਹੀ ਛੇੜ ਦਿੰਦੀ ਹੈ :—

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ।
ਕਸਤੂਰਿ ਕੁੰਗੂ, ਅਗਰਿ ਚੰਦਨਿ, ਲੀਪਿ ਆਵੈ ਚਾਉ ॥
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ, ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰੁ
ਪੂਛਿ ਦੇਖਿਆ, ਅਵਰੁ ਨਾਹੀ ਥਾਉ ॥ ੧ ਰਹਾਉ ॥
ਧਰਤੀ ਤ ਹੀਰੇ ਲਾਲ ਜੜਤੀ, ਪਲੰਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੨।
ਸਿਧੁ ਹੋਵਾਂ ਸਿਧਿ ਲਾਈ, ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੩॥
ਸੁਲਤਾਨੁ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ ॥
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥ [ਪੰ:੧੪

ਗੁਰੂ ਨਾਨਕ ਦੇਵ ਜੀ ਦੀ ਰਚਿਤ ਬਾਣੀ ਵਿੱਚੋਂ ਬੈਰਾਗ ਅਤੇ ਬੈਰਾਗੀ ਦੀ ਸਥਿਤੀ ਬਾਰੇ ਸਾਨੂੰ ਹੇਠ ਲਿਖੇ ਕਈ ਸ਼ਬਦ ਮਿਲਦੇ ਹਨ :—

੧ਦੁਬਿਧਾ ਨ ੨ਪੜਉ, ਹਰਿ ਬਿਨੁ ਹੋਰ ਨ ਪੂਜਉ ੩ਮੜੈ ੪ਮਸਾਣਿ ਨ ਜਾਈ ॥
ਤ੍ਰਿਸਨ ੫ ਰਾਚਿ, ਨ ਪਰ ਘਰਿ ਜਾਵਾ, ਤ੍ਰਿਸਨ ਨਾਮਿ ਬੁਝਾਈ ॥

---

੧. ਦ੍ਵੈਤ ਭਾਵ ੨. ਪੈਂਦਾ ਹਾਂ। ੩ ਕਬਰਾਂ ਤੇ ੪. ਮਰਘਟ, ਸ਼ਮਸਾਨ ਭੂਮੀ
੫. ਰਚ ਕੇ, ਫਸ ਕੇ।

੬ਘਰ ਭੀਤਰਿ ੭ਘਰੁ, ਗੁਰੂ ਦਿਖਾਇਆ, ਸਹਜਿ ਰਤੇ ਮਨ ਭਾਈ ॥
ਆਪੇ ਦਾਨਾ, ਆਪੇ ਬੀਨਾ, ਤੂ ਦੇਵਹਿ ਮਤਿ ਸਾਈ ॥ ੧ ॥
ਮਨੁ ੮ਬੈਰਾਗਿ ੯ਰਤਉ ਬੈਰਾਗੀ, ਸਬਦਿ ਮਨੁ ੧੦ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ੧੧ਨਿਰੰਤਰਿ ਬਾਣੀ, ਸਾਚੇ ਸਾਹਿਬ ਸਿਉ ਲਿਵ ਲਾਈ ॥ਰਹਾਉ॥
ਅਸੰਖ ਬੈਰਾਗੀ ਕਰਹਿ ਬੈਰਾਗ, ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ, ਗੁਰ ਕੀ ਕਾਰ ਕਮਾਵੈ ॥
ਏਕੋ ਚੇਤੈ ਮਨੂਆ ਨ ਡੋਲੈ, ੧੨ਧਾਵਤੁ ਵਰਜਿ ਰਹਾਵੈ ॥
ਸਹਜੇ ਮਾਤਾ ਸਦਾ ਰੰਗਿ ਰਾਤਾ, ਸਾਚੇ ਕੇ ਗੁਣ ਗਾਵੈ ॥ ੨ ॥
ਮਨੂਆ ਪਉਣੁ ੧੩ਬਿੰਦੁ ਸੁਖਵਾਸੀ, ੧੪ਨਾਮਿ ਵਸੈ ਸੁਖ ਭਾਈ ॥
ਜਿਹਬਾ ਨੇਤ੍ਰ ੧੫ਸੋਤ੍ਰ ਸਚਿ ਰਾਤੇ, ੧੬ਜਲਿ ਬੂਝੀ ਤੁਝਹਿ ਬੁਝਾਈ ॥
ਆਸ ਨਿਰਾਸ ਰਹੇ ਬੈਰਾਗੀ, ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮ ਰਜੇ ਸੰਤੋਖੀ, ਅੰਮ੍ਰਿਤੁ ਸਹਜਿ ਪੀਆਈ ॥੩॥
ਦੁਬਿਧਾ ਵਿਚਿ ਬੈਰਾਗੁ ਨ ਹੋਵੀ, ਜਬ ਲਗ ਦੂਜੀ ੧੭ਰਾਈ ॥
ਸਭੁ ਜਗੁ ਤੇਰਾ ਤੂ ਏਕੋ ਦਾਤਾ, ਅਵਰੁ ਨ ਦੂਜਾ ਭਾਈ ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ, ਗੁਰਮੁਖਿ ਦੇ ਵਡਿਆਈ ॥
ਅਪਰ ਅਪਾਰ ਅਗੰਮ, ਅਗੋਚਰ, ਕਹਣੈ ਕੀਮ ਨ ਪਾਈ ॥੪॥
ਸੁੰਨ ਸਮਾਧਿ ਮਹਾ ੧੮ਪਰਮਾਰਥੁ, ਤੀਨਿ ਭਵਣ ੧੯ਪਤਿ ਨਾਮੰ ॥
ਮਸਤਕਿ ਲੇਖੁ ਜੀਆ ਜਗਿ ਜੋਨੀ, ਸਿਰਿ ਸਿਰਿ ਲੇਖੁ ਸਹਾਮੰ ॥
ਕਰਮ ਸੁਕਰਮ ਕਰਾਏ ਆਪੇ, ਆਪੇ ਭਗਤਿ ਦ੍ਰਿੜਾਮੰ ॥
ਮਨਿ ਮੁਖਿ ਜੂਠ ਲਹੈ ਭੈ ੨੧ਮਾਨੰ, ਆਪੇ ਗਿਆਨੁ ੨੨ਅਗਾਮੰ ॥

---

੬. ਹਿਰਦਾ । ੭. ਆਤਮ-ਸਰੂਪ । ੮. ਵੈਰਾਗ ਵਿਚ । ੯. ਰਚ ਕੇ, ਲਗ ਕੇ, । ੧੦. ਵਿੰਨ੍ਹਿਆ । ੧੧. ਇਕ ਰਸ । ੧੨. ਚੰਚਲ । ੧੩. ਥੋੜਾ ਜਿਹਾ । ੧੪. ਨਾਮ ਵਿੱਚ । ੧੫. ਕੰਨ । ੧੬. ਮੜਕ ੧੭. ਰਾਈ ਦੇ ਦਾਣੇ ਜਿੰਨੀ, ਭਾਵ ਰਤਾ ਭਰ ਵੀ । ੧੮. ਮਹਾਨ ਵਸਤੂ । ੧੯, ਪਤੀ, ਮਾਲਕ । ੨੦. ਸਹਾਰਦੇ ਹਨ । ੨੧. ਮੰਨਣ ਨਾਲ । ੨੨. ਪਹੁੰਚ ਤੋਂ ਪਰੇ ।

ਜਿਨਿ ਚਾਖਿਆ ਸੇਈਸਾਦੁ ਜਾਣਨਿ, ਜਿਉ ਗੁੰਗੇ ਮਿਠਿਆਈ ॥
ਅਕਥੈ ਕਾ ਕਿਆ ਕਥੀਐ ਭਾਈ, ੨੩ਚਾਲਉ ਸਦਾ ੨੪ਰਜਾਈ ॥
ਗੁਰ ਦਾਤਾ ਮੇਲੇ ਤਾ ਮਤਿ ਹੋਵੈ, ਨਿਗੁਰ ਮਤਿ ਨ ਕਾਈ।
ਜਿਉ ਚਲਾਏ ਤਿਉ ਚਾਲਹ ਭਾਈ, ਹੋਰ ਕਿਆ ਕੋ ਕਰੇ ਚਤੁਰਾਈ ॥੬॥
ਇਕਿ ਭਰਮਿ ਭੁਲਾਈ, ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ, ਤੂ ਹੁਕਮਿ ਚਲਾਵਣਹਾਰਾ ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ, ਜੀਉ ਪਿੰਡੁ ਤੁਮਾਰਾ ॥
ਸਤਿਗੁਰਿ ਮਿਲਿਐ, ਕਿਰਪਾ ਕੀਨੀ, ਅੰਮ੍ਰਿਤ ਨਾਮੁ ਅਧਾਰਾ ॥੭॥
੨੫ਗਗਨੰਤਰਿ ਵਾਸਿਆ, ਗੁਣ ਪਰਗਾਸਿਆ, ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ, ਕਹੈ ਕਹਾਵੈ, ਤਤੋ ਤਤੁ ਵਖਾਨੰ ॥
ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ, ਜਗੁ ਬਉਰਾਨੰ ॥
ਪੂਰਾ ਬੈਰਾਗੀ, ਸਹਜਿ ਸੁਭਾਗੀ, ਸਚੁ ਨਾਨਕ ਮਨੁ ਮਾਨੰ ॥
[ਪੰ. ੬੩੪

੨. ਰੂੜੋ ਰੂੜੋ ਆਖੀਐ ਭਾਈ, ਰੂੜੋ ਲਾਲ ਚਲੂਨੁ ॥ [ਸੋਰਠਿ ਮ: ੧ ॥
ਜੋ ਮਨੁ ਹਰਿ ਸਿਉ ਬੈਰਾਗੀਐ ਭਾਈ, ਦਰਿ ਘਰਿ ਸਾਚ ਅਭੂਲੁ ॥੩॥
[ਪੰ: ੬੩੭

੩. ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ *ਰੋਪੈ ‡ਥੰਮੁ ॥
ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥
ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥
[ਪੰ: ੯੫੩ ਮ: ੧ ॥

੪. ਅੰਤ ਕਾਲਿ ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ ਤੁਧੁ ਸਾਲਾਹੀ ॥
ਨਾਨਕ, ਨਾਮਿ ਰਤੇ ਬੈਰਾਗੀ, ਨਿਜ ਘਰਿ ਤਾੜੀ ਲਾਈ ॥
[ਪੰ: ੧੦੨੩ ਮਾਰੂ ਮ: ੧ ॥

---

੨੩. ਚਲਣਾ ਚਹੀਦਾ ਹੈ। ੨੪. ਰਜ਼ਾ ਵਿਚ। ਆਕਾਸ਼ ਮਡਲ-ਦਸਮ ਦੁਆਰ।

*ਖੜਾ ਕਰ ਦੇਵੇ, ਗੱਡ ਦੇਵੇ। ‡ਵਾਹਿਗੁਰੂ ਜੀ ਦੀ ਟੇਕ ਦਾ ਥੰਮ।

੫. ਰਹੈ ਉਦਾਸੁ. ਆਸ ਨਿਰਾਸਾ, ਸਹਜ ਧਿਆਨਿ ਬੈਰਾਗੀ ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ, ਰਾਮ ਨਾਮਿ ਲਿਵ ਲਾਗੀ ॥
[ਪੰ: ੧੧੨੬ ਭੈਰਉ ਮ: ੧

੬. ਸਹਜ ਸਮਾਧਿ ਸਦਾ ਲਿਵ ਹਰਿ ਸਿਉ, ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ, ਨਿਜ ਘਰਿ ਤਾੜੀ ਲਾਈ ॥
[ਪੰ: ੧੨੩੨ ਰਾਗ ਸ ਰੰਗ ਅਸਟਪਦੀਆਂ ਮ: ੧ ਘਰੁ ੧

ਗੁਰੂ ਬਾਬਾ ਜੀ ਨੇ ਬੈਰਾਗ ਸੰਬੰਧੀ ਵਿਸ਼ੇਸ਼ ਸੋਝੀ ਇਸਤਰੀ ਅਤੇ ਭਰਤਾ ਰੂਪ ਵਿੱਚ ਵੀ ਕਰਾਈ ਹੈ। ਬਾਰਹਮਾਹ ਤੁਖਾਰੀ, ਸਾਰੰਗ ਅਤੇ ਮਲਾਰ ਆਦਿ ਰਾਗਾਂ ਵਿੱਚ ਕਈ ਅਜਿਹੇ ਅਲੰਕਾਰ ਵਰਤੇ ਹਨ ਜਿਨ੍ਹਾਂ ਵਿੱਚ ਬ੍ਰਿਹੋਂ ਦਾ ਵਸਲ ਰੂਪ ਚਿੱਤਰ ਬੜੀ ਖਿੱਚ ਪਾਉਂਦਾ ਹੈ। ਜੀਵ ਰੂਪ ਇਸਤਰੀ ਜਿਵੇਂ ਬੈਰਾਗਨ ਬਣਦੀ ਹੈ ਉਸ ਜੁਗਤੀ ਨੂੰ ਹੇਠ ਲਿਖੀਆਂ ਪੰਗਤੀਆਂ ਵਿੱਚ ਅੰਕਿਤ ਕੀਤਾ ਗਿਆ ਹੈ :—

੧. ਹਉਮੈ ਭਈ ਬੈਰਾਗਨਿ, ਤਬ ਸਾਚੀ ਸੁਰਤਿ ਸਮਾਨੀ।
ਅਕੁਲ ਨਿਰੰਜਨ ਸਿਉ ਮਨੁ ਮਾਨਿਆ, ਬਿਸਰੀ ਲਾਜ ਲੁਕਾਨੀ ॥
[ਪੰ: ੧੧੯੭

੨. ਅਵਗਣ ਤਿਆਗਿ ਭਈ ਬੈਰਾਗਨਿ, ਅਸਥਿਰੁ ਵਰੁ ਸੋਹਾਗੁ ਹਰੀ।
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ, ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥
[ਪੰ: ੧੨੫੪

ਵਡਹੰਸ ਰਾਗ ਦਾ ਆਰੰਭਕ ਸ਼ਬਦ ਜਿਸ ਵਿੱਚ ਸਾਵਣ ਦਾ ਸੁਹਾਵਣਾ ਚਿਤਰ ਖਿਚ ਕੇ ਨਾਲ ਹੀ ਬੈਰਾਗ ਦਾ ਉਹ ਰੰਗ ਭਰਿਆ ਹੈ ਜਿਹੜਾ ਕਿ ਅਤਿ ਵਿਸਮਾਦੀ ਬੈਰਾਗ ਦਾ ਲਖਾਇਕ ਹੈ :—

ਮੋਰੀ ਰੁਣ ਝੁਣ ਲਾਇਆ, ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ, ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ ॥

ਚੂੜਾ ਭੰਨੁ ਪਲੰਘ ਸਿਉ ਮੁੰਧੇ, ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ, ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ, ਨਾ ਸੇਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬ ਹੜੀਆਹਾ ॥
ਸਭਿ ਸਹੀਆ ਸਹੁ ਰਾਵਣਿ ਗਈਆ, ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ, ਤੈ ਸਹ ਏਕਿ ਨ ਭਾਵਾ ॥
ਮਾਠਿ ਗੁਦਾਈ ਪਟੀਆ, ਭਰੀਐ ਮਾਂਗ ਸੰਧੂਰੇ ॥
ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ ।
ਮੈ ਰੋਵੰਦੀ ਸਭ ਜਗੁ ਰੁੰਨਾ, ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁੰਨਾ ਮੇਰੇ ਤਨੁ ਕਾ ਬਿਰਹਾ, ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕੰਨਿ ਪਿਆਰੇ, ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ, ਜਾ ਸਹੁ ਭਇਆ ਵਿਡਾਣਾ ॥
[ਵਡਹੰਸ ਮ: ੧ ਘਰੁ ੧ ਪੰ: ੫੫੪

ਗੁਰੂ ਨਾਨਕ ਸਾਹਿਬ ਦਾ ਬੈਰਾਗ ਸਾਡੇ ਲਈ ਚਾਨਣ ਮੁਨਾਰਾ ਹੈ। ਆਪ ਜੀ ਦੇ ਬੈਰਾਗ ਦੀ ਆਰੰਭਕ ਤੇ ਅੰਤਮ ਛੁਹ ਇਕੋ ਇਕ ਨਿਰੰਕਾਰੀ ਦਰਸ਼ਨ ਦੀ ਸਿਕ, ਪ੍ਰੇਮਾ-ਝਲਕ '੧ ਓ' ਦੀ ਧੁਨੀ ਦੇ ਉਸ ਅਨੂਠੇ ਰਸ ਵਿੱਚ ਲੈ ਜਾਂਦੀ ਹੈ ਜਿਥੇ ਸਦੀਵੀ ਅਨਹਤ ਨਾਦ ਸਦਾ ਵਿਸਮਾਦ, ਥਿਰ ਸੁਹਾਗ ਤੇ ਪਰਮ ਬੈਰਾਗ ਦਾ ਨਿਹਚਲ ਅਸਥਾਨ ਹੈ। ਭਾਵੇਂ ਬੈਰਾਗੀ ਦੀ ਪ੍ਰੀਭਾਸ਼ਾ ਬਾਰੇ ਕਈ ਸਲੋਕ ਗੁਰੂ ਜੀ ਦੇ ਨਾਂ ਉਤੇ *'ਜੁਗਾਵਲੀ' ਵਿੱਚ ਵੀ ਦਿੱਤੇ ਹੋਏ ਹਨ ਪਰ ਇਹ

---

*ਯੁਗਾਂ ਦੀ ਪੰਕਤਿ, ਜੁਗਾਂ ਦਾ ਸਿਲਸਲਾ ੧੨. ਕਿਸੇ ਪ੍ਰੇਮੀ ਸਿੱਖ ਦੀ ਜਨਮ ਸਾਖੀ ਵਿੱਚ ਲਿਖੀ ਰਚਨਾ, ਜੋ ਗੁਰੂ ਨਾਨਕ ਦੇਵ ਜੀ ਵਲੋਂ ਦੱਸੀ ਗਈ ਹੈ ਇਸ ਵਿੱਚ ਅਨੰਤ ਯੁਗਾਂ ਅੰਦਰ ਗੁਰੂ ਨਾਨਕ ਦੇਵ ਜੀ ਦਾ ਵਾਹਿਗੁਰੂ

ਗੁਰ ਨਾਨਕ ਦੇਵ ਜੀ ਦੀ ਕ੍ਰਿਤ ਨਹੀਂ ਹਨ। ਗੁਰੂ ਨਾਨਕ ਦੇਵ ਜੀ ਦਾ ਰਸ-ਗੁੱਧਾ ਬੈਰਾਗ, ਆਪ ਜੀ ਦੀ ਅੰਮ੍ਰਿਤਮਈ ਬਾਣੀ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਗੁਰੂ ਜੀ ਆਪਣੇ ਸਾਹਿਬ ਦੇ ਬੈਰਾਗ ਵਿੱਚ ਕਈ ਵਾਰੀ ਇਹੋ ਜਿਹੇ ਰੰਗਾਂ ਵਿੱਚ ਹੋ ਜਾਂਦੇ ਸਨ ਜਿਸ ਨੂੰ ਵੇਖ ਕੇ ਕਮਲੇ ਲੋਕ ਆਪ ਜੀ ਨੂੰ ਭੂਤਨਾ ਤੇ ਬੇਤਾਲਾ ਕਹਿੰਦੇ ਸਨ ਪਰ ਆਪ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਮਾਰੂ ਰਾਗ ਵਿੱਚ ਸ਼ਬਦ ਉਚਾਰ ਕੇ ਦਿਵਾਨਿਆਂ ਤੇ ਮਸਤਾਨਿਆਂ ਦੀ ਲਛਣਾਂ ਬਿਰਤੀ ਨੂੰ ਇਉਂ ਦਰਸਾਇਆ ਹੈ :–

ਕੋਈ ਕਹੈ ਭੂਤਨਾ, ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ, ਨਾਨਕੁ ਬੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ਹਉ ਹਰਿ ਬਿਨੁ ਅਵਰੁ ਨ ਜਾਨਾ ॥ ਰਹਾਉ ॥
ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥ ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰ ॥
ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰ ॥੪॥

[ਪੰ: ੯੯੧

ਸੋ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਦਾ ਬੈਰਾਗ ਨਿਰਾ ਸਾਹਿਬ ਦਾ ਰਾਗ ਸੀ ਜਿਸ ਦੀ ਰਸ-ਭਿੰਨੜੀ ਸਰੋਦ ਹੁਣ ਤੀਕ ਖੰਡਾਂ ਬ੍ਰਹਮੰਡਾਂ ਵਿੱਚ ਨਿਰੰਕਾਰੀ ਬਾਣੀ ਰਾਹੀਂ ਸੁਣਾਈ ਦੇ ਰਹੀ ਹੈ ਜਿਸ

---

†ਨਾਮ ਅਭਯਾਸ ਵਰਨਣ ਕੀਤਾ ਹੈ। ਇਹ ਜੁਗਾਵਲੀ ਰਾਵਲ ਪਿੰਡੀ ਭਾਈ ਭੂਪ ਸਿੰਘ ਹਕੀਮ ਦੀ ਧਰਮਸਾਲਾ ਵਿਚ ਪੁਰਾਣੀ ਲਿਖਤ ਦੇ ਗੁਰੂ ਗਰੰਥ ਸਾਹਿਬ ਵਿਚ ਭੀ ਦੇਖੀ ਜਾਂਦੀ ਹੈ, ਜੋ ੧੩੪੧ ਪੰਨੇ ਤੋਂ ਆਰੰਭ ਹੁੰਦੀ ਹੈ,
(ਮਹਾਨ ਕੋਸ਼, ਕ੍ਰਿਤ ਭਾ: ਕਾਹਨ ਸਿੰਘ ਜੀ ਨਾਭਾ)

ਨੂੰ ਗੁਰਮੁਖ ਬੈਰਾਗੀ ਘਰ ਬੈਠਿਆਂ ਹੀ ਸੁਣ ਰਹੇ ਹਨ ਅਤੇ ਹੇਠ ਲਿਖੇ ਸ਼ਬਦ ਦੇ ਅਨੁਭਵ ਵਿੱਚ ਪਰਮ ਬੈਰਾਗ ਦਾ ਵਿਸਮਾਦੀ ਰਸ ਮਾਣ ਰਹੇ ਹਨ :—

ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ ॥
ਆਪੇ ਹੋਵੈ ੧ਚੋਲੜਾ, ਆਪੇ ਸੇਜ ੨ਭਤਾਰੁ ॥੧॥
ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰਿ ॥੧॥ ਰਹਾਉ ॥
ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ ॥
ਆਪੇ ਜਾਲ ੩ਮਣਕੜਾ, ਆਪੇ ਅੰਦਰਿ ੪ਲਾਲੁ ॥੨॥
ਆਪੇ ਬਹੁ ਬਿਧਿ ਪਰੰਗੁਲਾ, ਸਖੀਏ ਮੇਰਾ ਲਾਲੁ ॥
ਨਿਤ ੬ਰਵੈ ਸੋਹਾਗਣੀ, ਦੇਖੁ ਹਮਾਰਾ ਹਾਲੁ ॥੩॥
ਪ੍ਰਣਵੈ ਨਾਨਕੁ ਬੇਨਤੀ, ਤੂ ਸਰਵਰੁ ਤੂੰ ਹੰਸੁ ॥
੭ਕਉਲੁ ਤੂ ਹੈ ੮ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥

[ਸਿਰੀ ਰਾਗ ਪੰ: ੨੩

---

੧. ਚੋਲੀ, ਇਸਤਰੀ ੨. ਪਤੀ ੩. ਜਾਲ ਦਾ ਮਣਕਾ ੪. ਰਤਨ ੫. ਚੋਜ ਕਰਨ ਵਾਲਾ, ਕੌਤਕੀ ੬. ਭੋਗਦਾ ਹੈ ੭, ਕੰਵਲ ਫੁੱਲ ੮. ਕਮੀਆ, ਇਕ ਫੁੱਲਾਂ ਦਾ ਬੂਟਾ ਜੋ ਰਾਤ ਨੂੰ ਖਿੜਦਾ ਹੈ।

# ਦੂਜੀ ਪਾਤਸ਼ਾਹੀ
## {ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬੈਰਾਗ}

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧੁਰੋਂ ਬਖਸ਼ੀ ਹੋਈ ਗੁਰ-ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ (ਭਾਈ ਲਹਿਣਾ) ਨੂੰ ਸੌਂਪਣ ਦਾ ਫੈਸਲਾ ਕੀਤਾ ਤਾਂ ਗੁਰੂ ਜੀ ਦੇ ਸਾਰੇ ਪਰਵਾਰ ਵਿੱਚ ਭਾਰੀ ਰੋਸ ਹੋਇਆ ਖ਼ਾਸ ਕਰਕੇ ਗੁਰੂ ਜੀ ਦੇ ਪੁਤਰਾਂ ਨੇ ਇਸ ਫੈਸਲੇ ਦੀ ਵਿਰੋਧਤਾ ਕੀਤੀ ਜਿਸ ਨੂੰ ਵੇਖ ਕੇ ਗੁਰੂ ਬਾਬਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਖੰਡੂਰ ਸਾਹਿਬ ਰਹਿਣ ਦਾ ਹੁਕਮ ਦਿੱਤਾ। ਨਾਲ ਹੀ ਇਹ ਬਚਨ ਕੀਤਾ ਕਿ ਮੇਰੇ ਪਾਸ ਬਿਨਾ ਸੱਦੇ ਨਹੀਂ ਆਉਣਾ ਅਸੀਂ ਆਪ ਹੀ ਤੁਹਾਨੂੰ ਉਥੇ ਆ ਕੇ ਮਿਲਾਂਗੇ। ਗੁਰੂ ਅੰਗਦ ਦੇਵ ਜੀ ਨੇ ਜਦੋਂ ਇਹ ਬਚਨ ਸੁਣੇ ਤਾਂ ਬੜੇ ਬੇਵਸ ਹੋਕੇ ਬੈਰਾਗੀ-ਨੇਤ੍ਰਾਂ ਨਾਲ ਗੁਰੂ ਜੀ ਦੇ ਚਰਨ ਪਰਸਦੇ ਹੋਏ ਖੰਡੂਰ ਸਾਹਿਬ ਵੱਲ ਚਾਲੇ ਪਾ ਦਿੱਤੇ ਉਥੇ ਗੁਰੂ ਨਾਨਕ ਦੇਵ ਜੀ ਦਾ ਪਿਆਰਾ ਸਿੱਖ 'ਨਿਹਾਲਾ ਜੱਟ' ਰਹਿੰਦਾ ਸੀ, ਉਸ ਦੇ ਘਰ ਆਪ ਜੀ ਨੇ ਡੇਰਾ ਕੀਤਾ। ਉਥੇ ਇਕ ਕੋਠੀ ਵਿੱਚ ਰੋੜਾਂ ਦੀ ਵਿਛਾਈ ਕਰਕੇ ਭਾਰੀ ਤਪੱਸਿਆ ਵਿੱਚ ਜੁਟ ਗਏ। ਕੋਠੀ ਨੂੰ ਬਾਹਰੋਂ ਜੰਦਰਾ ਲਵਾ ਦਿੱਤਾ। ਇਸ ਤਰ੍ਹਾਂ ਇਕਾਂਤਵਾਸੀ ਹੋ ਕੇ ਆਪਣੀ ਸੁਰਤੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਜੋੜ ਦਿੱਤੀ।

ਇਸ ਬੈਰਾਗ ਅਵਸਥਾ ਵਿੱਚ ਆਪ ਜੀ ਨੇ ਅੱਠ ਮਹੀਨੇ ਲੰਘਾ ਦਿਤੇ। ਆਪਣੇ ਕੀਤੇ ਬਚਨ ਅਨੁਸਾਰ ਗੁਰੂ ਨਾਨਕ ਦੇਵ ਜੀ ਇਕ ਦਿਨ ਆਪ ਜੀ ਕੋਲ ਚੁਪ ਚੁਪਾਤੇ ਹੀ ਖੰਡੂਰ ਸਾਹਿਬ ਜਾ ਪੁਜੇ। ਕੋਠੀ ਦਾ ਬੂਹਾ ਖੁਲਵਾ ਕੇ ਜਦੋਂ ਵੇਖਿਆ ਤਾਂ ਗੁਰੂ ਅੰਗਦ ਦੇਵ ਜੀ ਦੀ ਅਖੰਡ ਸਮਾਧੀ ਲਗੀ ਹੋਈ ਸੀ ਜਿਸ ਸਰੂਪ ਦਾ ਉਹ ਧਿਆਨ ਧਾਰੀ ਬੈਠੇ ਸਨ ਉਸ ਦੇ ਪ੍ਰਤੱਖ ਨੂਰੀ ਦਰਸ਼ਨਾਂ ਨੇ ਅਖੰਡ ਸਮਾਧੀ ਨੂੰ ਖੋਲ੍ਹ ਦਿੱਤਾ। ਆਪ ਜੀ ਸੱਜਲ ਨੇਤਰਾਂ ਨਾਲ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੇ ਢਹਿ ਪਏ। ਗੁਰੂ ਬਾਬੇ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੇ ਅੰਗਾਂ (ਛਾਤੀ) ਨਾਲ ਲਾਇਆ ਬੜਾ ਪਿਆਰ ਕੀਤਾ। ਕੁਝ ਦਿਨ ਦੋਵੇਂ ਗੁਰ-ਮੂਰਤਾਂ (ਇਕ ਜੋਤਿ) ਦਿਨ ਨੂੰ ਉਸ ਕੋਠੀ ਵਿੱਚ ਟਿਕਦੇ ਰਹੇ ਅਤੇ ਸੰਗਤਾਂ ਨੂੰ ਪ੍ਰਭੂ ਧਿਆਨ ਦਾ ਉਪਦੇਸ਼ ਕਰਦੇ ਰਹੇ। ਦੂਜੇ ਪਾਸੇ ਕਰਤਾਰਪੁਰ ਦੀਆਂ ਸੰਗਤਾਂ ਵੀ ਗੁਰੂ ਦੇ ਦਰਸ਼ਨ ਬਿਨਾਂ ਉਦਰ ਗਈਆਂ ਸਨ ਉਹ ਵੀ ਵਿਰਾਗ ਵਿੱਚ ਆ ਕੇ ਗੁਰੂ ਬਾਬੇ ਨੂੰ ਲੈਣ ਲਈ ਖੰਡੂਰ ਸਾਹਿਬ ਪਹੁੰਚ ਗਈਆਂ। ਸੰਗਤਾਂ ਦੇ ਪ੍ਰੇਮ ਨੂੰ ਵੇਖ ਕੇ ਗੁਰੂ ਬਾਬੇ ਨੇ ਕਰਤਾਰਪੁਰ ਦੀ ਤਿਆਰੀ ਕਰ ਲਈ। ਜਾਣ ਲਗਿਆਂ ਗੁਰੂ ਅੰਗਦ ਦੇਵ ਜੀ ਨੂੰ ਆਖਿਆ ਕਿ 'ਤੁਹਾਨੂੰ ਹੁਣ ਜਪ ਤਪ ਤੇ ਧਿਆਨ ਆਦਿ ਦੀ ਲੋੜ ਨਹੀਂ, ਅਸਾਂ ਜੋ ਤਪੱਸਿਆ ਕੀਤੀ ਹੈ ਸਭ ਤੁਹਾਡੇ ਵਾਸਤੇ ਕੀਤੀ ਹੈ, ਹੁਣ ਉਸ ਰੱਬੀ-ਬਖਸ਼ਸ਼ ਦੀ ਭੰਡਾਰਾ ਤੁਹਾਨੂੰ ਸੌਂਪਿਆ ਹੈ।' ਇਹ ਬਚਨ ਕਰਦੇ ਆਪ ਜਾ ਕਰਤਾਰਪੁਰ ਵੱਲ ਤੁਰ ਪਏ। ਪ੍ਰੀਤਮ ਦਾ ਵਿਛੋੜਾ ਸਹਿਣ ਵਾਲੀ ਕਾਰ ਬਹੁਤ ਔਖੀ ਹੁੰਦੀ ਹੈ। ਗੁਰੂ ਅੰਗਦ ਦੇਵ ਜੀ ਬੈਰਾਗ ਵਿੱਚ ਆ ਕੇ ਫਿਰ ਬਿਹਬਲ ਹੋ ਗਏ। ਪਹਿਲਾਂ ਵਾਂਗ ਹੀ ਆਪ ਜੀ ਨੇ ਫਿਰ ਗੁਰੂ ਨ ਨਕ ਦੇਵ ਜੀ ਦ ਧਿਆਨ ਧਰ ਲਿਆ। ਹਿਰਦੇ ਦੀ ਤਾਰ ਨੇ ਗੁਰੂ ਬਾਬੇ ਨੂੰ ਫਿਰ ਝਟਪਟ ਬੁਲਾ ਲਿਆ ਤੇ ਆਪ ਜੀ ਪੰਦਰਾਂ ਦਿਨ ਫਿਰ ਭਾਈ ਨਿਹਾਲੇ ਤੇ ਮਾਇਾ ਭਿਰਾਈ ਪਾਸ ਰਹੇ ਅਤੇ ਸੇਵਕਾਂ ਨੇ ਤਨ ਮਨ ਨਾਲ ਸੇਵਾ ਕਰਕੇ ਆਪਣਾ ਜੀਵਨ ਸਫਲ ਕੀਤਾ।

ਜਦੋਂ ਦਰਸ਼ਨ ਬੈਰਾਗੀ ਗੁਰੂ ਅੰਗਦ ਦੇਵ ਜੀ ਨੂੰ ਫਿਰ ਬੈਰਾਗ ਛੁਟ ਪਿਆ ਤਾਂ ਗੁਰੂ ਬਾਬੇ ਨੇ ਜਪੁਜੀ ਸਾਹਿਬ ਦੇ ਅਰਥ ਦ੍ਰਿੜ੍ਹ ਕਰਾਏ ਅਤੇ ਗਿਆਨ ਰੂਪੀ ਧੀਰਜ ਦਿੱਤਾ। ਉਸ ਤੋਂ ਕੁਝ ਦਿਨ ਮਗਰੋਂ ਗੁਰੂ ਬਾਬਾ ਜੀ ਸੱਚ ਖੰਡ ਜਾ ਬਿਰਾਜੇ।

ਫਿਰ ਗੁਰੂ ਅੰਗਦ ਦੇਵ ਜੀ ਉਸ ਕੋਠੇ ਵਿੱਚ ਹੀ ਗੁਰੂ ਬੈਰਾਗ ਵਿੱਚ ਗੁਰੂ ਬਾਬੇ ਦੀ ਆਗਿਆ ਦਾ ਪਾਲਨ ਕਰਦੇ ਹੋਏ ਟਿਕੇ ਰਹੇ ਪਰ ਭਾਈ ਨਿਹਾਲੇ ਤੇ ਮਾਈ ਭਿਰਾਈ ਨੂੰ ਮਨ੍ਹਾ ਕਰ ਦਿੱਤਾ ਕਿ ਉਹ ਆਪ ਜੀ ਦਾ ਪਤਾ ਕਿਸੇ ਨੂੰ ਨਾ ਦੱਸਣ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਜਦੋਂ ਸੰਗਤਾਂ ਨੂੰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਨਾ ਹੋਏ ਤਾਂ ਕੁਝ ਦਿਨ ਭਾਣੇ ਵਿੱਚ ਰਹਿ ਕੇ ਸਿੱਖ ਸੰਗਤਾਂ ਗੁਰੂ ਨਾਨਕ ਦੇਵ ਜੀ ਦੀਆਂ ਜੀਵਨ ਸਾਖੀਆਂ ਸੁਣਦੀਆਂ-ਸੁਣਾਂਦੀਆਂ ਰਹੀਆਂ ਪਰ ਗੁਰੂ ਦਰਸ਼ਨ ਬਿਨਾਂ ਪ੍ਰੇਮੀ ਸਿੱਖਾਂ ਦੇ ਮਨ ਵਿੱਚ ਭਾਰੀ ਤੜਪ ਉਠੀ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਜਿਉਂਦੀ ਨਹੀਂ ਰਹਿ ਸਕਦੀ ਤਿਵੇਂ ਸਿਖਾਂ ਦੀ ਹਾਲਤ ਹੋ ਗਈ। ਸਭ ਸੰਗਤਾਂ ਨੇ ਰਲਮਿਲ ਕੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਦੀ ਭਾਲ ਲਈ ਵਿਉਂਤ ਸੋਚੀ। ਬੈਰਾਗ ਵਿੱਚ ਆ ਕੇ ਭਾਈ ਬੁੱਢਾ ਜੀ ਅੱਗੇ ਬੇਨਤੀ ਕੀਤੀ ਕਿ ਬਾਬਾ ਜੀ ! ਤੁਸੀਂ ਪੂਰਨ ਪੁਰਖ, ਬ੍ਰਹਮ-ਗਿਆਨੀ ਹੋ, ਸੰਗਤਾਂ ਨੂੰ ਗੁਰੂ ਅੰਗਦ ਦੇਵ ਜੀ ਦਾ ਟਿਕਾਣਾ ਦਸੋ ਕਿ ਉਹ ਇਸ ਵੇਲੇ ਕਿਥੇ ਹਨ।' ਤਾਂ ਬਾਬਾ ਬੁਢਾ ਜੀ ਨੇ ਸੰਗਤਾਂ ਨੂੰ ਨਾਲ ਲਿਆ ਅਤੇ ਸਿਧੇ ਖਡੂਰ ਸਾਹਿਬ ਮਾਈ ਭਿਰਾਈ ਦੇ ਵਿਹੜੇ ਵਿਚ ਆ ਖੜੇ ਹੋਏ। ਮਾਈ ਤੋਂ ਪੁਛਿਆ ਕਿ ਗੁਰੂ ਅੰਗਦ ਦੇਵ ਜੀ ਦੀ ਦੱਸ ਪਾਓ ਉਹ ਕਿਥੇ ਹਨ ? ਪਰ ਮਾਈ ਗੁਰੂ ਦੇ ਹੁਕਮ ਦੀ ਬੱਧੀ ਹੋਈ ਸੀ, ਉਸ ਨੇ ਕੁਝ ਨ ਦੱਸਿਆ। ਬਾਬਾ ਬੁਢਾ ਜੀ ਨੇ ਕਿਹਾ ਕਿ 'ਮਾਈ ਭਿਰਾਈ ! ਚੰਨ ਚੜ੍ਹਿਆ ਲੁਕ ਨਹੀਂ ਸਕਦਾ, ਗੁਰੂ ਜੀ ਇਥੇ ਹੀ ਹਨ।" ਮਾਈ ਮੂੰਹੋਂ ਤਾਂ ਕੁਝ ਨ ਬੋਲੀ ਪਰ ਮੂੰਹ ਉਸ ਕੋਠੇ ਵੱਲ ਚਲਾ ਗਿਆ ਜਿਸ ਵਿੱਚ ਗੁਰੂ ਸਾਹਿਬ ਸਮਾਧ ਅਸਿਥਿਤ ਸਨ। ਕੋਠੇ ਦੇ ਬਾਹਰ ਲਿਖਿਆ

ਹੁਕਮ ਪੜ੍ਹ ਕੇ ਬਾਬਾ ਬੁਢਾ ਜੀ ਨੇ ਉਸ ਕੋਠੇ ਦਾ ਤਾਲਾ ਨ ਤੋੜਿਆ ਅਤੇ ਗੁਰੂ ਜੀ ਦੇ ਹੁਕਮਾਂ ਦੀ ਅਵੱਗਿਆ ਨਾ ਕੀਤੀ। ਪਰ ਕੋਠੇ ਨੂੰ ਪਿਛੋਂ ਪਾੜ ਲਾ ਲਿਆ। ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਈਆਂ।

ਜਦੋਂ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਪਤਾ ਸੰਗਤਾਂ ਨੇ ਗੁਰੂ ਅੰਗਦ ਦੇਵ ਜੀ ਨੂੰ ਦਿੱਤਾ ਤਾਂ ਆਪ ਜੀ ਦੇ ਨੇਤਰਾਂ ਵਿਚੋਂ ਪਿਆਰ ਅਤੇ ਬੈਰਾਗ ਰੂਪੀ ਜਲ ਵਹਿ ਤੁਰਿਆ। ਗੁਰਦੇਵ ਜੀ ਦੀ ਬੈਰਾਗੀ ਦਸ਼ਾ ਨੂੰ ਵੇਖ ਕੇ ਸਾਰੀ ਸੰਗਤ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਤੇ ਢਹਿ ਪਈ। ਫਿਰ ਗੁਰੂ ਬਾਬਾ ਜੀ ਨੇ ਸਲੋਕ ਉਚਾਰਨ ਕੀਤਾ :—

"ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣ ਸੰਸਾਰਿ, ਤਾ ਕੈ ਪਾਛੈ ਜੀਵਣਾ ॥
[ਪੰ: ੮੩

ਸੰਗਤਾਂ ਪਿਆਰ ਅਤੇ ਵੈਰਾਗ ਵਿੱਚ ਧੰਨ ਗੁਰੂ ਅੰਗਦ ਦੇਵ ਜੀ ਦਾ ਜਾਪ ਕਰਦੀਆਂ ਰਹੀਆਂ। ਗੁਰੂ ਅੰਗਦ ਦੇਵ ਜੀ ਨੇ ਬਾਬਾ ਬੁਢਾ ਜੀ ਨੂੰ ਕਿਹਾ ਕਿ ਤੁਸੀਂ ਹੁਣ ਕੀ ਚਾਹੁੰਦੇ ਹੋ ਤਾਂ ਹਥ ਜੋੜਿ ਕੇ ਆਪ ਜੀ ਨੇ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਤੇ ਸਤਿਨਾਮ ਦਾ ਉਪਦੇਸ਼ ਦੇ ਕੇ ਨਿਹਾਲ ਕਰਨ ਦੀ ਜਾਚਨਾ ਕੀਤੀ। ਸਤਿਗੁਰੂ ਜੀ ਤੁਠ ਪਏ। ਉਹੋ ਗੁਰੂ ਨਾਨਕ ਦੇਵ ਜੀ ਦੀ ਚਲਾਈ ਗੁਰਮਤਿ ਰਹੁ-ਰੀਤੀ ਦਾ ਪਰਚਾਰ ਆਰੰਭ ਕਰ ਦਿੱਤਾ। ਅੰਮ੍ਰਿਤ ਵੇਲੇ ਆਸਾ ਕੀ ਵਾਰ ਦਾ ਕੀਰਤਨ-ਦਰਬਾਰ, ਫਿਰ ਦਿਨ ਚੜ੍ਹੇ ਗੁਰ ਸ਼ਬਦ ਦਾ ਵਿਚਾਰ ਅਤੇ ਸੇਵਾ, ਪਰਉਪਕਾਰ ਦੀ ਸਿਖਿਆ ਦੁਆਰਾ ਸਭ ਦਾ ਉਧਾਰ ਕਰਦੇ ਰਹੇ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਹੁਤ ਥੋੜ੍ਹੀ ਬਾਣੀ ਉਚਾਰਨ ਕੀਤੀ ਹੈ ਜਿਹੜੀ ਕਿ ਸਲੋਕਾਂ ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਵਿੱਚ ਅੰਕਿਤ ਹੈ। ਜਿਵੇਂ ਸ਼ੇਖ ਫ਼ਰੀਦ ਜੀ ਦੇ ਰਚਿਤ ਸਲੋਕਾਂ ਵਿੱਚ ਬ੍ਰਿਹੋਂ ਦਾ ਵਰਨਣ ਹੈ ਤਿਵੇਂ ਆਪ ਜੀ ਨੇ ਸਾਈਂ ਦੇ ਵਿਛੋੜੇ ਤੋਂ ਸੱਖਣੇ ਹਡ-ਮਾਸ ਦੇ ਪਿੰਜਰ ਰੂਪੀ ਸਰੀਰ ਨੂੰ ਸਾੜਨ ਤੱਕ ਆਖ ਦਿੱਤਾ ਹੈ :—

ਜੋ ਸਿਰੁ ਸਾਈਂ ਨਾ ਨਿਵੈ, ਸੋ ਸਿਰੁ ਦੀਜੈ ਡਾਰਿ ॥
ਨਾਨਕੁ ਜਿਸੁ ਪਿੰਜਰ ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ ॥
[ਪੰ: ੮੯

ਆਪ ਜੀ ਨੇ ਇਸਤ੍ਰੀ ਰੂਪ ਵਿੱਚ ਆਪਣੇ ਸੁੰਦਰ ਪ੍ਰੀਤਮ ਦੇ ਸੁਹਣੇ ਸੋਹਿਲੇ ਬੈਰਾਗ ਰੂਪ ਵਿਚ ਗਾਇਨ ਕੀਤੇ ਹਨ, ਜਿਵੇਂ :—

ਕਿਸ਼ਹੀ ਕੋਈ ਕੋਟਿ, ਮੰਞ ਨਿਮਾਣੀ ਇਕ ਤੂੰ ॥
ਕਿਉ ਨਾ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ॥
[ਪੰ: ੭੯੧

ਇਸੇ ਤਰ੍ਹਾਂ ਬਸੰਤ ਰੁਤ ਵਿੱਚ ਕੁਦਰਤੀ ਫੁੱਲਾਂ ਦੇ ਖੇੜੇ ਅਤੇ ਸਾਵਣ ਬਹਾਰ ਦੀ ਸੁਹਾਵਣੀ ਅੰਮ੍ਰਿਤ ਬੂੰਦ ਉਸ ਇਸਤਰੀ ਤਾਈਂ ਦੁਖਦਾਇਕ ਦੱਸੀ ਹੈ ਜਿਸ ਦੇ ਹਿਰਦੇ ਰੂਪੀ ਸੇਜਾ ਤੇ ਪ੍ਰੀਤਮ (ਪਤੀ) ਦਾ ਬਸੇਰਾ ਨਹੀਂ ਹੋਇਆ ਜਿਨ੍ਹਾਂ ਇਸਤ੍ਰੀਆਂ ਦੇ ਪਤੀ ਬਦੇਸ਼ ਗਏ ਹੋਣ ਜਿਵੇਂ ਉਹ ਦਿਨੇ ਰਾਤ ਝੂਰਦੀਆਂ ਤੇ ਸੜਦੀਆਂ ਰਹਿੰਦੀਆਂ ਹਨ ਤਿਵੇਂ ਜੀਵ ਰੂਪੀ ਜਗਿਆਸੂ ਜਿਨ੍ਹਾਂ ਦਾ ਸਾਈਂ ਨਾਲ ਪ੍ਰੇਮ ਰੂਪੀ ਮਿਲਾਪ ਨਹੀਂ ਹੋਇਆ, ਉਹ ਭਰਮ ਵਿੱਚ ਭਰਮਦੇ ਫਿਰਦੇ ਸੜ ਰਹੇ ਹਨ। ਗੁਰਦੇਵ ਜੀ ਫੁਰਮਾਉਂਦੇ ਹਨ :—

੧. ਨਾਨਕ, ਤਿਨਾਂ ਬਸੰਤੁ ਹੈ, ਜਿਨਿ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸ ਫਿਰਹਿ ਜਲੰਤ ॥
[ਪੰ: ੭੯੧

੨. ਸਾਵਣੁ ਆਇਆ ਹੇ ਸਖੀ, ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ, ਜਿਨ ਅਵਰੀ ਲਾਗਾ ਨੇਹੁ ॥
[ਪੰ: ੧੨੮੦

੩. ਸਾਵਣੁ ਆਇਆ ਹੇ ਸਖੀ ! ਜਲਹਰੁ ਬਰਸਣਹਾਰੁ ॥
ਨਾਨਕ, ਸੁਖਿ ਸਵਨੁ ਸੋਹਾਗਣੀ, ਜਿਨ ਸਹ ਨਾਲਿ ਪਿਆਰੁ ॥
[ਪੰ: ੧੨੮੦

ਆਪ ਜੀ ਨੇ ਸਚੇ ਆਸ਼ਕਾਂ ਅਤੇ ਚਾਕਰਾਂ ਦੀ ਕਦਰ ਕੀਤੀ ਹੈ। ਹਰ ਵੇਲੇ ਪ੍ਰਭੂ ਦੇ ਰੰਗ ਵਿੱਚ ਸਮਾਏ ਹੋਇਆਂ ਨੂੰ ਸੱਚਾ ਆਸ਼ਕ ਮੰਨਿਆ ਹੈ ਅਤੇ ਅਜਿਹੇ ਆਸ਼ਕ ਹੀ ਸੱਚੇ ਬੈਰਾਗੀ ਹੁੰਦੇ ਹਨ। ਉਹ ਇਸ ਸੰਸਾਰ ਨੂੰ ਕਰਤਾ ਪੁਰਖ ਦੀ ਕੋਠੀ ਸਮਝਦੇ ਹਨ। ਉਹ ਹਰ ਪਾਸੇ ਸਰਬ-ਵਿਆਪਕ ਜੋਤਿ ਦੇ ਦਰਸ਼ਨ ਕਰਦੇ ਹਨ। ਉਹ ਸੰਸਾਰ ਦੀ ਕਿਸੇ ਵਸਤੂ ਨਾਲ ਮੋਹ ਨਹੀਂ ਪਾਉਂਦੇ। ਉਨ੍ਹਾਂ ਨੂੰ ਮਾਇਆ ਦੀ ਪਕੜ ਨਹੀਂ ਹੁੰਦੀ। ਇਨ੍ਹਾਂ ਲਈ ਇਹੋ ਸੱਚਾ ਬੈਰਾਗ ਹੈ ਜਿਸ ਵਿਚ ਪਦਵੀ ਅਤੇ ਪਦਾਰਥਾਂ ਦੀ ਭੁੱਖ ਨਹੀਂ ਹੁੰਦੀ। ਉਨ੍ਹਾਂ ਨੂੰ ਗੁਰੂ ਗਿਆਨ ਤੇ ਪੂਰਨ ਵਿਸ਼ਵਾਸ਼ ਹੈ ਕਿ ਸੰਸਾਰ ਦਾ ਕੋਈ ਪਦਾਰਥ ਵੀ ਅੰਤ ਨੂੰ ਨਾਲ ਨਹੀਂ ਚਲਦਾ, ਇਸ ਲਈ ਉਹ ਇਨ੍ਹਾਂ ਨੂੰ ਨਹੀਂ ਸੰਜਦੇ:-

ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ, ਕਾਜ ਸਵਾਰਣ ਹਾਰ ॥
[ਪੰ: ੭੮੭

ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥
ਨਾਨਕ, ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥
[ਪੰ: ੭੮੭

ਨਾਨਕੁ, ਦੁਨੀਆ ਕੀਆਂ ਵਡਿਆਈਆਂ, ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ ॥
[ਪੰ: ੧੨੯੦

ਉਪਰੋਕਤ ਪੰਕਤੀਆਂ ਦੇ ਭਾਵ ਹਿਰਦੇ ਵਿੱਚ ਬੈਰਾਗ ਦੀ ਲਗਨ ਲਾਉਣ ਵਾਲੇ ਹਨ। ਅਸਲ ਵਿੱਚ ਮਾਇਆ ਅਤੇ ਇਸ ਦਾ ਖਿਲਾਰਾ ਹੀ ਜੀਵ ਨੂੰ ਆਪਣੇ ਰੰਗਾਂ ਵਿੱਚ ਭਰਮਾਉਣ ਵਾਲਾ ਹੈ।

ਮਾਇਆ ਤੋਂ ਛੁਟਕਾਰਾ ਪਾਉਣ ਲਈ ਹੀ ਬਾਹਰਮੁਖੀ ਵੈਰਾਗ, ਜੋਗ, ਗਿਆਨ ਅਤੇ ਭਗਤੀ ਆਦਿ ਕਰਮ ਕੀਤੇ ਜਾਂਦੇ ਹਨ ਪਰ ਮਾਇਆ ਤਿੰਨਾਂ (ਵੈਰਾਗ; ਜੋਗ, ਗਿਆਨ) ਅਵਸਥਾਵਾਂ ਉਤੇ ਆਪਣਾ ਬਲ ਪਾ ਕੇ ਜੀਵ ਨੂੰ ਭਰਮਾ ਲੈਂਦੀ ਹੈ ਪਰ ਭਗਤੀ ਨੂੰ ਨਹੀਂ ਭਰਮਾ ਸਕਦੀ। ਭਗਤੀ ਪ੍ਰਮੇਸ਼ਰ ਦੀ ਪਤਿਬ੍ਰਤਾ ਇਸਤ੍ਰੀ ਸਮਝੀ ਜਾਂਦੀ ਹੈ ਇਸ ਲਈ ਮਾਇਆ ਰੂਪ ਇਸਤ੍ਰੀ ਭਗਤੀ ਰੂਪ ਇਸਤਰੀ ਨੂੰ ਨਹੀਂ ਮੋਹ ਸਕਦੀ। ਤਾਂ ਹੀ ਇਹ ਮਾਇਆ ਭਗਤਾਂ ਕੋਲੋਂ ਡਰਦੀ ਹੈ ਤੇ ਭਗਤ ਸਦਾ ਸਾਈਂ ਦੇ ਸਚੇ ਵੈਰਾਗ ਵਿੱਚ ਰਹਿੰਦੇ ਹਨ।

ਗੁਰੂ ਜੀ ਦਾ ਬੈਰਾਗ ਆਪਣੇ ਸਾਹਿਬ ਦੇ ਹੁਕਮ ਵਿੱਚ ਚਲਣਾ ਸਿਖਾਉਂਦਾ ਹੈ। ਇਹੋ ਹੀ ਜੀਵਤ ਭਾਵ ਤੋਂ ਮਰ ਕੇ ਅਮਰ-ਜੀਵਨ ਬਿਤਾਉਣ ਵਾਲਾ ਮਾਰਗ ਹੈ ਜਿਸ ਨੂੰ ਸੱਚਾ ਬੈਰਾਗ ਆਖਿਆ ਜਾ ਸਕਦਾ ਹੈ। ਗੁਰਮਤਿ ਵਿੱਚ ਇਸ ਅਵਸਥਾ ਨੂੰ ਚਉਥਾ ਪਦ ਵੀ ਆਖਿਆ ਗਿਆ ਹੈ। ਗੁਰੂ ਅੰਗਦ ਦੇਵ ਜੀ ਨੇ ਆਪਣੇ ਖਸਮ (ਪ੍ਰਭੂ) ਨਾਲ ਮਿਲਣ ਦੀ ਜੁਗਤੀ ਨੂੰ ਆਪਣੇ ਪਵਿਤ੍ਰ ਸਲੋਕ ਰਾਹੀਂ ਇਉਂ ਆਖਿਆ ਹੈ :—

ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥
ਨਾਨਕ, ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥
[ਪੰ: ੧੩੯

ਭਾਵ ਉਸ ਨਿਰੰਕਾਰ ਨੂੰ ਇਨ੍ਹਾਂ ਅੱਖਾਂ ਤੋਂ ਬਿਨਾਂ ਹੀ (ਬਿਅੰਨ ਅਖੜੀਆਂ ਨਾਲ) ਹਰ ਪਾਸ ਰਵਿਆ ਹੋਇਆ ਵੇਖਿਆ ਜਾਏ ਅਤੇ ਬਾਹਰਮੁਖੀ ਕੰਨਾਂ ਤੋਂ ਰਹਿਤ (ਅੰਤਰ ਆਤਮੇ ਦੇ ਕੰਨਾਂ ਨਾਲ ਉਸ ਦਾ ਹੁਕਮ) ਸੁਣਿਆ ਜਾਏ। ਸਥੂਲ ਪੈਰਾਂ ਤੋਂ ਬਿਨਾਂ (ਸ਼ਰਧਾ-ਭਾਵਨਾ ਨਾਲ ਉਸ ਦੇ ਦਰਬਾਰ ਵਿੱਚ) ਚਲ ਕੇ ਜਾਇਆ

ਜਾਏ, ਦਿਸਦੇ ਹੱਥਾਂ ਤੋਂ ਬਿਨਾਂ ਹੀ (ਪ੍ਰੇਮ ਰੂਪੀ ਹੱਥਾਂ ਨਾਲ ਉਸ ਦੀ ਸੇਵਾ) ਕੀਤੀ ਜਾਏ। ਇਸ ਮਾਸ ਦੀ ਜੀਭ ਤੋਂ ਬਿਨਾਂ ਹੀ (ਭਾਵ ਹਿਰਦੇ ਨਾਲ ਉਸ ਦੀ ਸਿਫਤ ਸਲਾਹ ਦਾ ਬੋਲ) ਬੋਲਿਆ ਜਾਏ, ਇਸ ਤਰ੍ਹਾਂ ਜੀਵਤ-ਭਾਵ* ਤੋਂ ਮਰਨਾ ਹੁੰਦਾ ਹੈ। ਗੁਰਦੇਵ ਜੀ ਤੱਤ-ਗਿਆਨ ਦੀ ਸੋਝੀ ਕਰਾਉਂਦੇ ਹੋਏ ਸਾਨੂੰ ਹੁਕਮੀ ਦੇ ਹੁਕਮ ਨਾਲ ਪਿਉਂਦ ਕਰ ਦੇਂਦੇ ਹਨ ਅਤੇ ਇਹੋ ਹੀ ਗੁਰਸਿੱਖ ਬੈਰਾਗੀ ਦੀ ਅੰਤਮ ਅਵਸਥਾ ਹੈ।

*

---

੧. ਕੰਬੀਰ ਐਸਾ ਏਕੁ ਆਧੁ, ਜੋ ਜੀਵਤ ਮਿਰਤਕੁ ਹੋਇ ॥
ਨਿਰਭੈ ਹੋਇ ਕੈ ਗੁਨ ਰਵੈ, ਜਤ ਪੇਖਉ ਤਤ ਸੋਇ ॥
[ਪੰ: ੧੩੬੪

# ਤੀਜੀ ਪਾਤਸ਼ਾਹੀ
# ਸ੍ਰੀ ਗੁਰੂ ਅਮਰਦਾਸ ਜੀ ਦਾ ਦਾ ਬੈਰਾਗ

ਸ੍ਰੀ ਗੁਰੂ ਅਮਰਦਾਸ ਜੀ ਦੇ ਮੁਢਲੇ ਜੀਵਨ ਤੋਂ ਪਤਾ ਲਗਦਾ ਹੈ ਕਿ ਆਪ ਜੀ ਸੀਲ ਸੁਭਾਵ ਵਾਲੇ ਜਤੀ-ਪੁਰਸ਼, ਸੰਜਮੀ, ਸੰਤ-ਸੇਵੀ ਅਤੇ ਕਿਰਤੀ ਸਨ। ਆਪ ਜੀ ਨੇ ਹਰ ਛੇ ਮਹੀਨਿਆਂ ਮਗਰੋਂ ਗੰਗਾ ਜੀ ਤੇ ਜਾ ਕੇ ਇਸ਼ਨਾਨ ਕਰਨ ਦਾ ਪ੍ਰਣ ਕੀਤਾ ਹੋਇਆ ਸੀ। ਜਦ ਵੀਹਵੀਂ ਤੀਰਥ-ਯਾਤਰਾ ਕਰਕੇ ਘਰ ਨੂੰ ਮੁੜੇ ਤਾਂ ਰਸਤੇ ਵਿੱਚ ਜਿਹੜੇ ਪਿੰਡ ਦੁਰਗਾ ਬ੍ਰਾਹਮਣ ਪਾਸ ਠਹਿਰੇ। ਗੰਗਾ ਨੂੰ ਜਾਣ ਵਾਲੇ ਤੇ ਆਣ ਵਾਲੇ ਯਾਤਰੀਆਂ ਦਾ ਟਿਕਾਣਾ ਇਸੇ ਘਰ ਹੀ ਹੁੰਦਾ ਸੀ। ਗਰਮੀਆਂ ਦੇ ਦਿਨ ਸਨ ਜਦੋਂ ਗੁਰੂ ਜੀ ਦੁਪਹਿਰਾ ਕੱਟਣ ਲਈ ਇਕ ਬਾਗ ਵਿੱਚ ਲੇਟੇ ਤਾਂ ਦੁਰਗਾ ਬ੍ਰਾਹਮਣ ਨੇ ਗੁਰੂ ਜੀ ਦੇ ਚਰਨ ਕਮਲਾਂ ਵਿੱਚ ਪਦਮ ਦਾ ਚਿੰਨ੍ਹ ਡਿੱਠਾ ਜਿਹੜਾ ਕਿ ਵੱਡੇ ਵੱਡੇ ਅਵਤਾਰਾਂ ਦੇ ਪੈਰਾਂ ਵਿੱਚ ਹੁੰਦਾ ਹੈ। ਦੁਰਗਾ ਕਹਿਣ ਲੱਗਾ, "ਆਪ ਵਿਸ਼ਨੂੰ ਦੇ ਅਵਤਾਰ ਹੋ, ਚਕਰਵਰਤੀ ਰਾਜਾ ਬਣੋਗੇ।' ਤੁਹਾਡੀ ਬੜੀ ਸਿੱਖੀ ਸ਼ੇਵਕੀ ਅਤੇ ਪੂਜਾ ਪ੍ਰਤਿਸ਼ਠਾ ਹੋਵੇਗੀ।' ਗੁਰੂ ਜੀ ਸੁਣ ਕੇ ਚੁਪ ਕਰ ਰਹੇ। ਉਥੋਂ ਟੁਰਨ ਵੇਲੇ ਬ੍ਰਾਹਮਣ ਨੂੰ ਜਦੋਂ ਦੱਖਣਾ ਦਿਤੀ ਤਾਂ ਉਸ ਨੇ ਲੈਣ ਤੋਂ ਨਾਂਹ ਕਰ ਦਿੱਤੀ ਅਤੇ ਆਖਣ ਲੱਗਾ–ਜਦੋਂ ਤੁਸੀਂ ਪਾਤਸ਼ਾਹੀ ਸੰਭਾਲੋਗੇ ਓਦੋਂ ਲਵਾਂਗਾ। ਇਹ ਗੱਲਾਂ ਉਥੇ ਇਕ ਹੋਰ

ਬ੍ਰਹਮਚਾਰੀ ਵੀ ਸੁਣ ਰਿਹਾ ਸੀ। ਜਦੋਂ ਗੁਰੂ ਜੀ ਆਪਣੇ ਘਰ ਵਾਪਸ ਮੁੜਨ ਲਈ ਉਥੋਂ ਟੁਰੇ ਤਾਂ ਉਹ ਬ੍ਰਹਮਚਾਰੀ ਜਿਹੜਾ ਗੰਗਾ-ਇਸ਼ਨਾਨ ਕਰਕੇ ਆਇਆ ਸੀ, ਨਾਲ ਹੀ ਚੱਲ ਪਿਆ। ਰਸਤੇ ਵਿੱਚ ਦੋਵੇਂ ਕਥਾ ਬਾਰਤਾ ਕਰਦੇ ਆਏ। ਰਸਤੇ ਵਿੱਚ ਇਕ ਹੋਰ ਅਸਥਾਨ ਤੇ ਗੁਰੂ ਜੀ ਠਹਿਰੇ ਤੇ ਉਹ ਬ੍ਰਹਮਚਾਰੀ ਵੀ ਨਾਲ ਹੀ ਰਿਹਾ। ਭੋਜਨ ਛਕਣ ਮਗਰੋਂ ਜਦੋਂ ਰਾਤ ਨੂੰ ਬਿਸਰਾਮ ਕਰਨ ਲਗੇ ਤਾਂ ਬ੍ਰਹਮਚਾਰੀ ਨੇ ਫਿਰ ਕੋਈ ਵਾਰਤਾ ਛੇੜ ਦਿੱਤੀ। ਪ੍ਰਸਪਰ ਗੱਲਾਂ ਕਰਦਿਆਂ ਬ੍ਰਹਮਚਾਰੀ ਨੇ ਪੁਛਿਆ—

'ਜੀ! ਤੁਹਾਡਾ ਗੁਰੂ ਕੌਣ ਹੈ?' ਜਿਸ ਪਾਸੋਂ ਤੁਸਾਂ ਦੀਖਿਆ ਲਈ ਹੋਈ ਹੈ। ਉਤਰ ਵਿੱਚ ਗੁਰੂ ਜੀ ਨੇ ਆਖਿਆ 'ਮੇਰੇ ਦਿਲ ਵਿੱਚ ਗੁਰੂ ਦੀ ਭਾਲ ਲਈ ਬੜੀ ਤੜਪ ਹੈ, ਢੂੰਢ ਢੂੰਢ ਕੇ ਥਕ ਗਿਆ ਹਾਂ ਪਰ ਅਜੇ ਤਕ ਕੋਈ ਸਮਰਥ ਗੁਰੂ ਨਹੀਂ ਮਿਲਿਆ।' ਇਹ ਗੱਲ ਜਦੋਂ ਬ੍ਰਹਮਚਾਰੀ ਨੇ ਸੁਣੀ ਤਾਂ ਉਸ ਦੀਆਂ ਚੀਕਾਂ ਨਿਕਲ ਗਈਆਂ। ਉਹ ਤਰਭਕ ਉਠਿਆ, ਕਹਿਣ ਲੱਗਾ 'ਤੁਸੀਂ ਨਿਗੁਰੇ ਹੋ ਅਤੇ ਮੈਂ ਤੁਹਾਡੇ ਹਥੋਂ ਪਰਸ਼ਾਦਾ ਛਕਦਾ ਰਿਹਾ ਹਾਂ। ਸ਼ਾਸਤਰਾਂ ਦੇ ਉਪਦੇਸ਼ ਅਨੁਸਾਰ ਮੇਰੇ ਕੀਤ ਸਾਰੇ ਧਰਮ ਨੇਮ ਇਸ਼ਨਾਨ ਵਿਅਰਥ ਚਲੇ ਗਏ ਹਨ। ਨਿਗੁਰੇ ਦੇ ਹਥੋਂ ਖਾਣਾ-ਪੀਣਾ ਤਾਂ ਇਕ ਪਾਸੇ ਰਿਹਾ, ਦਰਸ਼ਨ ਕਰਨਾ ਹੀ ਪਾਪ ਹੈ।' ਬ੍ਰਹਮਚਾਰੀ ਦਾ ਇਹ ਵਿਰਲਾਪ ਸੁਣ ਕੇ ਗੁਰੂ ਜੀ ਦੇ ਮਨ ਤੇ ਭਾਰੀ ਸੱਟ ਵੱਜੀ। ਪਿਛਲੇ ਜੀਵਨ ਤੇ ਪਸਚਾਤਾਪ ਕੀਤਾ, ਮਨ ਬੈਰਾਗੀ ਬਣ ਗਿਆ। ਗੁਰੂ ਜੀ ਨੂੰ ਘਰ ਦੇ ਸੰਬੰਧੀ ਪੁੱਤਰ ਧਨ ਪਦਾਰਥ ਕੋਈ ਵਸਤੂ ਵੀ ਸੁਖਦਾਈ ਨਹੀਂ ਸੀ ਲੱਗਦੀ, ਨੇਤਰਾਂ ਵਿੱਚੋਂ ਜਲ ਵਗਦਾ ਰਹਿੰਦਾ ਸੀ।

ਇਕ ਦਿਨ ਆਪਣੇ ਪਿੰਡ ਬਾਸੁਰਕੇ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ, ਜਿਹੜੀ ਕਿ ਗੁਰੂ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ, ਅੰਮ੍ਰਿਤ ਵੇਲੇ ਜਪੁਜੀ ਸਾਹਿਬ ਤੇ ਆਸਾ ਦੀ ਵਾਰ ਦਾ ਨਿਤਨੇਮ ਕਰਨ ਮਗਰੋਂ ਹੇਠ

ਲਿਖਿਆ ਸ਼ਬਦ ਬੜੇ ਪਿਆਰ ਨਾਲ ਪੜ੍ਹ ਰਹੀ ਸੀ।

ਕਰਣੀ ਕਾਗਦੁ ਮਨ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ,
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਜਾਲੀ ਰੈਨਿ, ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ, ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ, ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ, ਪੜੇ ਤਿਸੁ ਊਪਰਿ, ਮਨੁ ਜਲਿਆ ਸੰਨੀ ਚਿੰਤ ਭਈ ॥੩॥
ਭਇਆ ਮਨੂਰ, ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ॥੪॥

[ਪੰ: ੯੯੦

ਗੁਰੂ ਅਮਰਦਾਸ ਜੀ ਦੇ ਰੋਂਦੇ ਮਨ ਨੂੰ ਉਪਰੋਕਤ ਸ਼ਬਦ ਦੀ ਅੰਤਲੀਆਂ ਪੰਕਤੀਆਂ 'ਭਇਆ ਮਨੂਰ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ' ਨੇ ਧੀਰਜ ਦਿੱਤੀ। ਹਿਰਦੇ ਅੰਦਰ ਕੁਝ ਵਿਸ਼ਵਾਸ਼ ਬੱਝਿਆ ਕਿ ਇਹ ਬਾਣੀ ਮੈਨੂੰ ਰਾਹ ਦੱਸਣ ਲਈ ਹੋਈ ਹੈ। ਬੀਬੀ ਅਮਰੋ ਜੀ ਸਾਕ 'ਵਿਚ ਤਾਂ ਨੂੰਹ ਲਗਦੀ ਸੀ। ਇਸ ਲਈ ਗੁਰੂ ਅਮਰਦਾਸ ਜੀ ਇਕ ਓਹਲੇ ਵਿੱਚ ਖੜੋ ਕੇ ਕਹਿਣ ਲਗੇ, 'ਬੱਚੀ, ਇਹ ਅੰਮ੍ਰਿਤ ਸ਼ਬਦ ਮੁੜ ਕੇ ਫਿਰ ਸੁਣਾ ਖਾਂ। ਬੀਬੀ ਉਸ ਸਮੇਂ ਦੁਧ ਰਿੜਕ ਰਹੀ ਸੀ ਤੇ ਕੋਲ ਹੀ ਉਸ ਦੀ ਸੱਸ ਬੈਠੀ ਹੋਈ ਸੀ। ਬੀਬੀ ਕੁਝ ਸ਼ਰਮਾ ਗਈ। ਕੋਲੋਂ ਸੱਸ ਨੇ ਆਖਿਆ, 'ਪੁੱਤ੍ਰੀ, ਗੁਰੂ ਜੀ ਦੀ ਬਾਣੀ ਸੁਣਾਉਣਾ ਬੜੇ ਪਰਉਪਕਾਰ ਦਾ ਕੰਮ ਹੁੰਦਾ ਹੈ, ਇਹ ਤੇਰਾ ਸਹੁਰਾ ਹੈ, ਇਸ ਦਾ ਹੁਕਮ ਨਹੀਂ ਮੋੜਨਾ। ਤਾਂ ਬੀਬੀ ਨੇ ਉਪਰੋਕਤ ਸ਼ਬਦ ਫਿਰ ਬੜੇ ਪਿਆਰ ਵਿਚ ਆ ਕੇ ਰੱਸ ਰੱਸ ਕੇ ਸੁਣਾਇਆ ਤਾਂ ਗੁਰੂ ਅਮਰਦਾਸ ਜੀ ਨੂੰ ਸ਼ਬਦ ਦੀ ਸੋਝੀ ਆਈ। ਮਨ ਵਿੱਚ ਵਿਚਾਰਿਆ ਕਿ ਮੈਂ ਹੁਣ ਜ਼ਰੂਰ ਮਨੂਰ ਤੋਂ ਕੰਚਨ ਹੋ

ਜਾਵਾਂਗਾ ਜੇ ਮੈਨੂੰ ਇਸ ਅੰਮ੍ਰਿਤਮਈ ਬਾਣੀ ਵਾਲਾ ਗੁਰੂ ਲੱਭ ਪਵੇ। ਬਸ! ਇਸ ਵੀਚਾਰ ਨੇ ਫਿਰ ਬੀਬੀ ਅਮਰੋ ਪਾਸ਼ੋਂ ਪੁਛ ਕੀਤੀ, 'ਪੁਤ੍ਰੀ! ਤੂੰ ਦੱਸ ਇਹ ਅੰਮ੍ਰਿਤ ਸ਼ਬਦ ਕਿਸ ਦਾ ਹੈ?' ਤਾਂ ਬੀਬੀ ਜੀ ਨੇ ਦੱਸਿਆ ਕਿ ਇਹ ਸ਼ਬਦ ਸ੍ਰੀ ਪੂਰਨ ਗੁਰੂ ਧੰਨ ਗੁਰੂ ਨਾਨਕ ਦੇਵ ਜੀ ਦਾ ਹੈ ਜਿਨ੍ਹਾਂ ਦੀ ਗੱਦੀ ਤੇ ਮੇਰੇ ਪਰਮ ਪੂਜ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਬਿਰਾਜਮਾਨ ਹਨ। ਉਨ੍ਹਾਂ ਦੇ ਦਰਬਾਰ ਵਿਚ ਹਰ ਰੋਜ਼ ਸ਼ਬਦ ਕੀਰਤਨ ਦੀ ਬਰਖਾ ਹੁੰਦੀ ਹੈ।

ਮੈਨੂੰ ਵੀ ਇਹ ਸ਼ਬਦ ਬਾਣੀ ਉਥੋਂ ਹੀ ਕੰਠ ਹੋਈ ਹੈ। ਗੁਰੂ ਅਮਰਦਾਸ ਜੀ ਨੇ ਦੋਹਾਂ ਜੰਤਾਂ ਦੇ ਦਰਸ਼ਨ ਤਾਂ ਪਹਿਲਾਂ ਵੀ ਕੀਤੇ ਹੋਏ ਸਨ ਪਰ ਹੁਣ ਉਪ੍ਰੋਕਤ ਸ਼ਬਦ ਦੀ ਚੋਟ ਨੇ ਹਿਰਦਾ ਵਿੰਨ੍ਹ ਦਿੱਤਾ ਸੀ। ਗੁਰੂ ਅੰਗਦ ਦੇਵ ਜੀ ਨੂੰ ਗੁਰ ਧਾਰਨ ਦਾ ਦ੍ਰਿੜ੍ਹ ਨਿਸਚਾ ਕਰ ਲਿਆ। ਬੀਬੀ ਅਮਰੋ ਜੀ ਨੂੰ ਕਹਿਣ ਲਗੇ ਪੁਤ੍ਰੀ! ਤੂੰ ਹੁਣ ਢਿਲ ਨਾ ਕਰ, ਛੇਤੀ ਤੋਂ ਛੇਤੀ ਮੈਨੂੰ ਆਪਣੇ ਪੂਜ ਪਿਤਾ ਜੀ ਕੋਲ ਲੈ ਚਲ'। ਬੀਬੀ ਬਿਨਾਂ ਪਿਤਾ ਜੀ ਦੇ ਬੁਲਾਏ ਪੇਕੇ ਘਰ ਜਾਣਾ ਠੀਕ ਨਹੀਂ ਸਮਝਦੀ ਸੀ ਪਰ ਗੁਰੂ ਅਮਰਦਾਸ ਜੀ ਦੇ ਤਰਲੇ ਅਤੇ ਬ੍ਰਿਧ ਅਵਸਥਾ ਨੂੰ ਵੇਖ ਕੇ ਬੀਬੀ ਜਾਣ ਲਈ ਤਿਆਰ ਹੋ ਪਈ। ਬੈਹਲ ਵਿਚ ਬੈਠਕੇ ਦੋਵੇਂ ਖਡੂਰ ਖਾਹਿਬ ਪਹੁੰਚ ਗਏ। ਜਦੋਂ ਘਰ ਕੋਲ ਪਹੁੰਚੇ ਤਾਂ ਬੀਬੀ ਨੇ ਗੁਰੂ ਅਮਰਦਾਸ ਜੀ ਨੂੰ ਬਾਹਰ ਖੜਾ ਕਰ ਦਿਤਾ ਤੇ ਆਪ ਅੰਦਰ ਗਈ। ਗੁਰੂ ਅੰਗਦ ਦੇਵ ਜੀ ਨੂੰ ਮੱਥਾ ਟੇਕਿਆ, ਮੱਥਾ ਟੇਕਦੇ ਹੀ ਗੁਰੂ ਜੀ ਬੋਲੇ ਬੀਬੀ ਜਿਸ ਸਾਥੀ ਨੂੰ ਨਾਲ ਲਿਆਈ ਹੈਂ ਉਸ ਨੂੰ ਬਾਹਰ ਕਿਉਂ ਛਡ ਆਈ ਹੈਂ? ਇਹ ਬਚਨ ਗੁਰੂ ਅਮਰਦਾਸ ਜੀ ਬਾਹਰ ਖੜੋਤੇ ਸੁਣ ਰਹੇ ਸਨ। ਜਦੋਂ ਅੰਦਰ ਆਏ ਤਾਂ ਕੁੜਮਾਚਾਰੀ ਦੇ ਰਿਸ਼ਤੇ ਨਾਲ ਆਦਰ ਭਾਉ ਕਰਕੇ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਗਲਵੱਕੜੀ ਪਾ ਲਈ ਪਰ ਆਪ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਚਰਨ ਫੜ ਲਏ। ਫਿਰ ਜਦੋਂ ਲੰਗਰ ਛਕਣ ਲਗੇ ਤਾਂ ਵੀ ਗੁਰੂ ਅੰਗਦ ਦੇਵ ਜੀ ਨੇ ਆਪ ਦੀ ਮਨੋ-ਭਾਵਨਾ ਨੂੰ ਬੁਝ

ਲਿਆ। ਇਸ ਤਰ੍ਹਾਂ ਅੰਤਰਜਾਮੀ ਗੁਰੂ ਵੇਖ ਕੇ ਆਪ ਜੀ ਸੇਵਾ ਵਿਚ ਜੁਟ ਗਏ। ਸੇਵਾ ਕਰਦੇ ਕਰਦੇ ਐਨ-ਤੀਬਰ ਬੈਰਾਗ ਉਠਿਆ ਕਿ ਅਧੀ ਰਾਤ ਉਠ ਕੇ ਤ੍ਰਿੰਨ ਕੋਹ ਪੈਂਡਾ ਕਰਕੇ ਬਿਆਸਾ ਨਦੀ ਤੋਂ ਪਾਰ ਇਸ਼ਨਾਨ ਕਰਕੇ ਫਿਰ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਜਲ ਦੀ ਗਾਗਰ ਸਿਰ ਤੇ ਚੁਕ ਕੇ ਲਿਆਂਦੇ। ੭੨ ਸਾਲ ਦੀ ਉਮਰ ਵਿਚ ਸਿਰ ਤੇ ਪਾਣੀ ਢੋਣਾ ਇਕ ਅਜਬ ਗਲ ਸੀ। ਇਸੇ ਤਰ੍ਹਾਂ ਸਾਰਾ ਦਿਨ ਲੰਗਰ ਦੀ ਸੇਵਾ, ਝਾੜੂ ਫੇਰਨਾ, ਭਾਂਡੇ ਮਾਂਜਣੇ, ਗੁਰੂ ਗੁਰੂ ਜਪਦੇ ਰਹਿਣ ਦਾ ਨਿਤਨੇਮ ਬਣਾ ਲਿਆ ਸੀ।

ਆਪ ਜੀ ਦੀ ਜੀਵਨ ਘਾਲ ਇਸ ਗਲ ਦਾ ਪਰਤੱਖ ਪ੍ਰਮਾਣ ਹੈ ਕਿ ਬੈਰਾਗ ਵਿਚ ਓਮਰ ਦਾ ਕੋਈ ਹਿਸਾਬ ਨਹੀਂ। ਜਦੋਂ ਬਾਬਾ ਫਰੀਦ ਜੀ ਨੇ ਹੇਠ ਲਿਖਿਆ ਸਲੋਕ ਉਚਾਰਿਆ—

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

[ਪੰ: ੧੩੭੮

ਤਾਂ ਗੁਰੂ ਅਮਰਦਾਸ ਜੀ ਨੇ ਉਮਰ ਦੀ ਹਦਬੰਦੀ ਤੋੜ ਦਿਤੀ ਤੇ ਆਖਿਆ :—

ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥
ਆਪਣਾ ਲਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥

[ਪੰ: ੧੩੭੮

ਸੋ ਇਹੋ ਜਿਹਾ ਪਿਰਮ ਪਿਆਲਾ ਉਨ੍ਹਾਂ ਬੈਰਾਗੀਆਂ ਨੂੰ ਪਰਾਪਤ ਹੁੰਦਾ ਹੈ ਜਿਹੜੇ ਹੁਕਮੀ ਬੰਦੇ ਬਣ ਕੇ ਗੁਰਦੇਵ ਦੀ ਦਸੀ ਹੋਈ ਕਾਰ ਨੂੰ ਤਨ ਮਨ ਨਾਲ ਕਮਾਉਂਦੇ ਹਨ। ਇਸ ਵਿਸ਼ੇਸ਼ ਗੁਣ ਨੇ ਪੁਤਰਾਂ ਨੂੰ ਗੁਰ ਗੱਦੀ ਤੋਂ ਵਿਰਵਾ ਕਰ ਦਿਤਾ ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਾਤਿਸਾਹੀ ਤਖਤ ਤੇ ਬਿਠਾ ਦਿੱਤਾ ਜਿਸ ਨੂੰ ਵੇਖ ਕੇ ਸਾਰੀ ਉਮਤ ਹੈਰਾਨ ਹੋ ਗਈ ਸੀ। ਜਿਤਨਾ ਪਿਆਰ, ਸਤਿਕਾਰ,

ਬੈਰਾਗਾ, ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ-ਮਿਲਾਪ ਲਈ ਕੀਤਾ, ਉਤਨਾ ਹੀ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦਾ ਕੀਤਾ। ਵੇਖੋ ਮਿਲਾਪ ਲਈ ਕਿਤਨਾ ਤਰਲਾ ਲੈਂਦੇ ਹਨ—

ਮਿਲੁ ਮੇਰੇ ਪ੍ਰੀਤਮਾ ਜੀਉ, ਹਉ ਤੁਧੁ ਬਿਨੁ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ, ਭ ਵੈ ਅੰਨੁ ਨ ਪਾਣੀ ॥
ਪਾਣੀ ਅੰਨ ਨ ਭਾਵੈ ਮਰੀਐ ਹਾਵੈ, ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ ਬੇਨੰਤੀ ਜੇ ਗੁਰ ਭਾਵੈ,
ਜਿਉ ਮਿਲੈ ਤਿਵੈ ਮਿਲਾਈਐ ॥ [ਮਾਝ ਪੰ: ੨੫੫

ਆਪ ਜੀ ਦੇ ਜੀਵਨ ਦੀਆਂ ਬੇਅੰਤ ਸਾਖੀਆਂ ਹਨ ਜਿਨ੍ਹਾਂ ਨੂੰ ਪੜ੍ਹ ਸੁਣ ਕੇ ਸਾਈਂ ਤੇ ਭਰੋਸਾ, ਸਾਈਂ ਦੀ ਸੇਵਾ, ਪਰਉਪਕਾਰ ਤੇ ਬੈਰਾਗ ਉਪਜਦਾ ਹੈ। ਲੰਗਰ ਵਿਚ ਛਤੀ ਪਰਕਾਰ ਦੇ ਭੋਜਨ ਬਣਦੇ ਹੋਏ ਵੀ ਆਪ ਅਲੂਣਾ ਓਗਰਾ ਛਕ ਕੇ ਸ਼ਾਂਤ ਸੁਭਾਅ ਤੇ ਸੀਲ ਸੰਜਮੀ ਰਹਿੰਦੇ ਸਨ। ਇਹ ਜੀਵਨ ਰਹਿਤ ਰਸਾਂ ਕਸਾਂ ਤੇ ਹੋਰ ਪਦਾਰਥਾਂ ਨੂੰ ਤਿਆਗ ਕੇ ਕੇਵਲ ਨਾਮ ਰਸ ਵਿਚ ਮਗਨ ਰਹਿਣ ਦਾ ਸੱਚਾ ਨਮੂਨਾ ਹੈ। ਆਪ ਜੀ ਦਾ ਹਿਰਦਾ ਇਤਨਾ ਕੋਮਲ ਸੀ ਆਪ ਕਿਸੇ ਦੇ ਦੁਖ ਨਹੀਂ ਸਨ ਜਰ ਸਕਦੇ। ਇਕ ਵਾਰੀ ਇਕ ਬੁਢੀ ਮਾਈ ਦੀ ਰੋਣ ਦੀ ਆਵਾਜ਼ ਜਦੋਂ ਆਪ ਨੇ ਸੁਣੀ, ਓਦੋਂ ਆਪ ਭਗਤੀ ਵਿਚ ਲਿਵਲੀਨ ਸਨ। ਆਪਣੇ ਸੇਵਕ ਭਾਈ ਬਲੂ ਨੂੰ ਭੇਜ ਕੇ ਰੋਣ ਦਾ ਕਾਰਨ ਪਤਾ ਕਰਵਾਇਆ ਤਾਂ ਬਲੂ ਦਸਿਆ—'ਇਕ ਮਾਈ ਦਾ ਇਕਲੌਤਾ ਪੁਤਰ ਮਾਣਕ ਚੰਦ ਤੇਈਏ ਤਾਪ ਨਾਲ ਮਰ ਗਿਆ ਹੈ, ਉਸ ਦੇ ਵਿਛੋੜੇ ਵਿਚ ਉਹ ਰੋ ਰਹੀ ਹੈ'। ਓਦੋਂ ਹੀ ਆਪ ਜੀ ਨੇ ਅਕਾਲ ਪੁਰਖ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਹੇ ਸਿਰਜਨਹਾਰ ਜੀ! ਜਦੋਂ ਤੀਕ ਤੁਸਾਂ ਸਾਨੂੰ ਇਥੇ ਸੇਵਾ ਵਿਚ ਲਾਇਆ ਹੈ, ਮਿਹਰ ਕਰੋ, ਇਥੇ ਕਿਸੇ ਮਾਤ ਪਿਤਾ ਦੇ ਜੀਂਦਿਆਂ ਕਿਸੇ ਦਾ ਪੁਤਰ ਨਾ ਮਰੇ।' ਇਹ ਬੇਨਤੀ ਰਬੀ ਦਰਗਾਹ ਵਿਚ ਪਰਵਾਨ ਹੋਈ ਅਤੇ ਆਪ ਦੇ ਉਥੇ ਰਹਿੰਦੇ ਤੀਕ ਫਿਰ ਕੋਈ

ਅਜਿਹੀ ਘਟਨਾ ਨਹੀਂ ਵਾਪਰੀ।

ਇਕ ਵਾਰੀ ਗੁਰੂ ਅੰਗਦ ਦੇਵ ਜੀ ਦਾ ਪੁੱਤਰ ਦਾਤੂ, ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣ ਕੇ ਬਹੁਤ ਦੁਖੀ ਹੋਇਆ। ਗੱਦੀ ਖੋਹਣ ਲਈ ਕਈ ਗੋਂਦਾਂ ਗੁੰਦਦਾ ਰਿਹਾ। ਇਥੋਂ ਤਕ ਕਿ ਗੋਇੰਦ-ਵਾਲ ਆ ਕੇ ਗੁਰੂ ਅਮਰਦਾਸ ਜੀ ਦੀ ਵੱਖੀ ਵਿੱਚ ਲੱਤ ਵੀ ਮਾਰੀ ਅਤੇ ਗੁਰੂ ਜੀ ਬਿਰਧ ਅਵਸਥਾ ਵਿਚ ਹੋਣ ਕਾਰਨ ਡਿਗ ਪਏ ਸਨ। ਪਰ ਗੁਰੂ ਜੀ ਦਾਤੂ ਦੀ ਲੱਤ ਫੜ ਕੇ ਘੁੱਟਣ ਲਗ ਪਏ ਸਨ ਤੇ ਕਹਿਣ ਲਗੇ 'ਤੁਹਾਨੂੰ ਕੁਝ ਤਕਲੀਫ ਨਾ ਹੋ ਗਈ ਹੋਵੇ, ਮੇਰੀ ਅਵੱਗਿਆ ਮਾਫ਼ ਕਰੋ ਜੋ ਮੈਂ ਤੁਹਾਨੂੰ ਅੱਗੋਂ ਲੈਣ ਲਈ ਨਹੀਂ ਉਠਿਆ। ਦਾਤੂ ਇਹ ਸੁਣ ਕੇ ਹੋਰ ਔਖਾ ਹੋਇਆ ਤੇ ਕਹਿਣ ਲੱਗਾ, 'ਅੱਗ ਲੈਣ ਆਈ ਘਰ ਵਾਲੀ ਬਣ ਬੈਠੀ'। ਗੁਰੂ ਜੀ ਨੇ ਦਾਤੂ ਦੀਆਂ ਗੱਲਾਂ ਸੁਣ ਕੇ ਸਭ ਮਾਲ ਪਦਾਰਥ ਖੱਚਰ ਤੇ ਲਦਾ ਕੇ ਤੋਰ ਦਿੱਤਾ। ਸਭ ਸ਼ਕਤੀ ਦੇ ਮਾਲਕ ਹੁੰਦਿਆਂ ਵੀ ਆਪ ਜੀ ਨੇ ਕੋਈ ਦੁਰਬਚਨ ਨਾ ਬੋਲਿਆ ਅਤੇ ਨਾ ਹੀ ਕੋਈ ਸਰਾਪ ਦਿੱਤਾ। ਆਪ ਜੀ ਦਾ ਸੁਭਾਵ ਬੈਰਾਗੀ ਸੀ। ਦਿਲ ਵਿੱਚ ਸੋਚਿਆ ਕਿ ਅਸਾਂ ਅਜਿਹੇ ਕਲੇਸ਼ਾਂ ਵਿੱਚੋਂ ਕੀ ਲੈਣਾ ਹੈ। ਆਪ ਜੀ ਬਿਨਾਂ ਸੰਗਤਾਂ ਨੂੰ ਦੱਸੇ ਤੋਂ ਆਪਣੇ ਨਗਰ ਬਾਸਰਕੇ ਆ ਗਏ। ਇਕ ਨਵੇਕਲੀ ਕੋਠੜੀ ਵਿੱਚ ਬੈਠ ਕੇ ਭਜਨ ਬੰਦਗੀ ਵਿੱਚ ਮਗਨ ਹੋ ਗਏ। ਬਾਹਰ ਦਰਵਾਜ਼ੇ ਅੱਗੇ ਕਾਗਜ਼ ਲਿਖ ਕੇ ਲਾ ਦਿੱਤਾ, "ਜਿਹੜਾ ਬੂਹਾ ਖੋਲ੍ਹੇਗਾ ਉਸ ਦਾ ਲੋਕ ਪ੍ਰਲੋਕ ਨ ਸਵਰੇਗਾ"। ਦੂਜੇ ਬੰਨੇ ਸੰਗਤਾਂ ਨੂੰ ਗੁਰੂ ਜੀ ਦੇ ਦਰਸ਼ਨ ਨਾ ਹੋਣ ਕਾਰਨ ਉਦਾਸੀ ਛਾ ਗਈ। ਜਿਵੇਂ ਬਾਬਾ ਬੁਢਾ ਜੀ ਨੇ ਗੁਰੂ ਅੰਗਦ ਦੇਵ ਨੂੰ ਮਾਈ ਭਿਰਾਈ ਜੀ ਦੇ ਵਿਹੜੇ ਵਿੱਚੋਂ ਲਭਿਆ ਸੀ ਤਿਵੇਂ, ਬਾਬਾ ਬੁਢਾ ਜੀ ਨੇ ਫਿਰ ਵਿਉਂਤ ਬਣਾਈ। ਗੁਰੂ ਜੀ ਦੀ ਘੋੜੀ ਤੇ ਕਾਠੀ ਪਾ ਕੇ ਸੰਗਤਾਂ ਨੂੰ ਉਸ ਦੇ ਪਿਛੇ ਪਿਛੇ ਤੋਰ ਦਿੱਤਾ। ਅੱਗੇ ਅੱਗੇ ਘੋੜੀ ਤੇ ਪਿਛੇ ਪਿਛੇ ਸੰਗਤ, ਗੁਰੂ ਦੇ ਪਿਆਰ ਵਿੱਚ ਬੈਰਾਗੀ ਬਿਰਤੀ ਨਾਲ ਸ਼ਬਦ ਬਾਣੀ

ਪੜ੍ਹਦੀ ਗਈ। ਘੋੜੀ ਉਸੇ ਅਸਥਾਨ ਤੇ ਜਾ ਪਹੁੰਚੀ ਜਿਥੇ ਗੁਰੂ ਅਮਰਦਾਸ ਜੀ ਸਮਾਧ ਅਸਥਿਤ ਸਨ। ਬਾਹਰ ਬੂਹੇ ਤੇ ਲਿਖਿਆ ਹੋਇਆ ਹੁਕਮਨਾਮਾ ਪੜ੍ਹ ਕੇ ਸੋਚਾਂ ਵਿਚ ਪੈ ਗਏ ਕਿ ਹੁਣ ਕੀ ਕੀਤਾ ਜਾਵੇ। ਅੰਤ ਨੂੰ ਬਾਬਾ ਬੁਢਾ ਜੀ ਨੇ ਬੂਹਾ ਨਾ ਖੋਲਿਆ, ਪਿਛਲੇ ਪਾਸੋਂ ਸੰਨ੍ਹ ਲਾ ਕੇ ਅੰਦਰ ਚਲੇ ਗਏ। ਗੁਰੂ ਜੀ ਦੀ ਸਮਾਧੀ ਖੁਲ੍ਹੀ ਤਾਂ ਬ ਬਾ ਬੁੱਢਾ ਜੀ ਪਾਸੋਂ ਪੁੱਛਣ ਲਗੇ, ਬਾਬਾ ਜੀ ! ਤੁਸਾਂ ਇਹ ਕੀ ਕੰਮ ਕੀਤਾ ਹੈ ? ਤਾਂ ਬਾਬਾ ਜੀ ਨੇ ਅਗੋਂ ਪਿਆਰ ਵਿਚ ਆ ਕੇ ਆਖਿਆ 'ਗੁਰੂ ਜੀ ! ਤੁਸਾਂ ਸੰਨ੍ਹ ਲਾਉਣੀ ਤਾਂ ਬੰਦ ਨਹੀਂ ਕੀਤੀ ਸੀ, ਬਾਬਾ ਜੀ ਅਤੇ ਹੋਰ ਸੰਗਤਾਂ ਦਾ ਪ੍ਰੇਮ ਵੇਖ ਕੇ ਆਪ ਬੜੇ ਪ੍ਰਸੰਨ ਹੋਏ। ਸੰਗਤਾਂ ਹੁਣ ਤੀਕ ਉਸ ਸੰਨ੍ਹ ਸਾਹਿਬ ਦਾ ਦਰਸ਼ਨ ਬੜੇ ਪ੍ਰੇਮ ਨ ਲ ਕਰਦੀਆਂ ਹਨ। ਸਾਨੂੰ ਅਜਿਹੇ ਅਸਥਾਨਾਂ ਤੋਂ ਗੁਰੂ ਦਾ ਪ੍ਰੇਮ ਪ੍ਰਾਪਤ ਕਰਨਾ ਚਾਹੀਦਾ ਹੈ, ਕੇਵਲ ਸੰਨ ਵਿਚੋਂ ਨਿਕਲ ਕੇ ਚੌਰਾਸੀ ਦਾ ਗੇੜਾ ਕਟੇ ਜਾਣ ਵਾਲੀਆਂ ਸਾਖੀਆਂ ਮਨੋ-ਕਲਪਤ ਹਨ।

ਸ੍ਰੀ ਗੁਰੂ ਅਮਰਦਾਸ ਜੀ ਦਾ ਬੈਰਾਗ ਕੇਵਲ ਆਪ ਜੀ ਦੀਆਂ ਜੀਵਨ ਸਾਖੀਆਂ ਵਿਚੋਂ ਹੀ ਨਹੀਂ ਸਗੋਂ ਆਪ ਜੀ ਦੀ ਰਚਿਤ ਬਾਣੀ ਇਸ ਤੋਂ ਵੀ ਵਧੇਰੇ ਪ੍ਰਗਟ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ 31 ਰਾਗਾਂ ਵਿੱਚ ਹੈ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ 17 ਰਾਗਾਂ ਵਿੱਚ ਧੁਰੋਂ ਆਈ ਅੰਮ੍ਰਿਤ ਬਾਣੀ ਦਾ ਉਚਾਰਨ ਕੀਤਾ ਹੈ। ਆਪ ਜੀ ਨੇ ਹਠ ਮਾਰਗ ਨੂੰ ਨਹੀਂ ਅਪਣਾਇਆ ਜਿਵੇਂ ਕਿ ਕਈ ਇਤਿਹਾਸਕਾਰਾਂ ਨੇ ਲਿਖ ਦਿੱਤਾ ਹੈ ਕਿ ਗੁਰੂ ਅਮਰਦਾਸ ਜੀ ਆਪਣੇ ਕੇਸ ਕਿੱਲੀ ਨਾਲ ਬੰਨ੍ਹ ਦਿੰਦੇ ਸਨ ਤਾਂ ਜੋ ਨੀਂਦ ਨਾ ਆਵੇ। ਸੱਚ ਪੁੱਛੋ ਤਾਂ ਆਪ ਜੀ ਵਰਗਾ ਸਹਿਜ ਬੈਰਾਗੀ ਸ਼ਾਇਦ ਹੀ ਕੋਈ ਹੋਇਆ ਹੋਵੇ। ਆਪ ਜੀ ਦੀ ਰਚਨਾ ਵਿੱਚ ਸਭ ਤੋਂ ਵਧੇਰੇ ਜ਼ੋਰ ਰੱਬੀ ਭੈ, ਸੇਵਾ, ਨਾਮ-ਸਿਮਰਨ ਅਤੇ ਸਹਜ ਉਤੇ ਦਿੱਤਾ ਗਿਆ ਹੈ ਕਿਉਂਕਿ ਸਹਿਜ ਵਿੱਚ ਕੀਤੀ ਹੋਈ ਭਗਤੀ ਹੀ ਪ੍ਰਵਾਨ ਹੁੰਦੀ ਹੈ। ਗਹੁ ਨਾਲ ਸੋਚਿਆ ਜਾਏ ਤਾਂ ਬੈਰਾਗ ਦੀ ਪ੍ਰਾਪਤੀ ਦੀਆਂ ਮੂਲਕ

ਗੱਲਾਂ ਤਿੰਨ ਹਨ, ਪਹਿਲਾਂ ਰੱਬੀ-ਭੈ, ਫਿਰ ਪ੍ਰੇਮ ਅਤੇ ਮਗਰੋਂ ਬੈਰਾਗ ਹੁੰਦਾ ਹੈ। ਗੁਰਦੇਵ ਜੀ ਫੁਰਮਾਉਂਦੇ ਹਨ :—

ਸਹਜੇ ਗਾਵਿਆ ਥਾਇ ਪਵੈ, ਬਿਨੁ ਸਹਜੈ ਕਥਨੀ ਬਾਦਿ ॥
ਸਹਜੇ ਹੀ ਭਗਤਿ ਊਪਜੈ, ਸਹਜਿ ਪਿਆਰਿ ਹੀ ਬੈਰਾਗਿ ॥
ਸਹਜੇ ਹੀ ਸੁਖ ਸਾਂਤਿ ਹੋਇ, ਬਿਨੁ ਸਹਜੈ ਜੀਵਣੁ ਬਾਦਿ ॥
[ਪੰ: ੬੮

ਬੈਰਾਗ ਸਿਖਾਇਆਂ ਨਹੀਂ ਆਉਂਦਾ ਤੇ ਨਾ ਹੀ ਪੜ੍ਹਾਇਆਂ ਇਸ ਦੀ ਸੋਝੀ ਹੁੰਦੀ ਹੈ। ਬੈਰਾਗ ਕੋਈ ਵਿਖਾਉਣ ਵਾਲੀ ਵਸਤੂ ਨਹੀਂ ਜਿਵੇਂ ਕਿ ਕਈ ਸਾਧੂ ਭਗਵੇਂ ਜਾਂ ਫਟੇ-ਪੁਰਾਣੇ ਕਪੜੇ ਪਾ ਕੇ ਨੇਤਰਾਂ 'ਚੋਂ ਜਲ ਵਗਾ ਕੇ ਲੋਕਾਂ ਦੇ ਸਾਹਮਣੇ ਆਪਣੇ ਆਪ ਨੂੰ ਵੱਡਾ ਬੈਰਾਗੀ ਪ੍ਰਗਟ ਕਰਦੇ ਹਨ। ਸਰੀਰਕ ਵਿਖਾਵੇ ਤੋਂ ਉਚੇ ਉਠ ਕੇ, ਲੋਕ-ਲਾਜ ਨੂੰ ਮਾਰ ਕੇ ਬੈਰਾਗ ਦੇ ਮਾਰਗ ਦਾ ਧਾਰਨੀ ਬਣ ਸਕੀਦਾ ਹੈ। ਸਤਿਗੁਰੂ ਅਮਰਦਾਸ ਜੀ ਨੇ ਗੁਰੂ ਸੇਵਾ ਦੁਆਰਾ ਆਪਣੀ ਕਾਇਆਂ ਨੂੰ ਕੰਚਨ ਬਣਾਇਆ ਭਾਵ ਨਿਰਮਲ ਕੀਤਾ ਤੇ ਫਿਰ ਨਿਰਮਲ ਨਾਮ ਦਾ ਅਖੰਡ ਕਰ ਜਾਪ ਕਰਕੇ ਬੈਰਾਗ ਦੇ ਗੁਣਾਂ ਦਾ ਸੰਗ੍ਰਹਿ ਕੀਤਾ। ਆਪ ਜੀ ਦੀ ਰਚੀ ਹੋਈ ਪਵਿੱਤਰ ਬਾਉਲੀ ਹੁਣ ਵੀ ਕਈ ਜਾਂਗਆਸੂਆਂ ਨੂੰ ਬੈਰਾਗ ਨਾਲ ਸੁਗੰਧਤ ਕਰਦੀ ਹੈ, ਜਿਸ ਵੇਲੇ ਉਹ 84 ਪਉੜੀਆਂ ਉਤੇ ਚੋਰਾਸੀ ਵਾਰ ਇਸ਼ਨਾਨ ਕਰਕੇ ਜਪੁਜੀ ਸਾਹਿਬ ਦੀ ਅੰਮ੍ਰਿਤਮਈ ਬਾਣੀ ਦੇ ਨਿਰੰਤਰ ਪਾਠ ਵਿੱਚ ਮਗਨ ਹੁੰਦੇ ਹਨ। ਆਪ ਜੀ ਦੀ ਪਵਿੱਤਰ ਰਚਨਾ ਵਿਚੋਂ ਬੈਰਾਗ ਅਤੇ ਬੈਰਾਗੀ ਦੇ ਵਿਸ਼ੇ ਤੇ ਚਾਨਣ ਪਾਉਣ ਵਾਲੇ ਕੁਝ ਪਰਮਾਣ ਹੇਠ ਦਿੱਤੇ ਜਾਂਦੇ ਹਨ :—

੧. ਮੇਰੇ ਮਨ ਬੈਰਾਗੀਆ, ਤੂੰ ਬੈਰਾਗੁ ਕਰਿ, ਕਿਸੁ ਦਿਖਾਵਹਿ ॥
ਹਰਿ ਸੋਹਿਲਾ ਤਿਨ ਸਦ ਸਦਾ, ਜੋ ਹਰਿ ਗੁਣ ਗਾਵਹਿ ॥
ਕਰਿ ਬੈਰਾਗੁ ਤੂੰ ਛੋਡਿ ਪਾਖੰਡੁ, ਸੋ ਸਹੁ ਸਭੁ ਕਿਛੁ ਜਾਣਏ ॥
ਜਲਿ ਥਲਿ ਮਹੀਅਲਿ ਏਕੋ ਸੋਈ, ਗੁਰਮੁਖਿ ਹੁਕਮੁ ਪਛਾਣਏ ॥

ਜਿਨਿ ਹੁਕਮੁ ਪਛਾਤਾ ਹਰੀ ਕੇਰਾ, ਸੋਈ ਸਰਬ ਸੁਖ ਪਾਵਏ ॥
ਇਵ ਕਹੈ ਨਾਨਕੁ, ਸੋ ਬੈਰਾਗੀ, ਅਨਦਿਨ ਹਰਿ ਲਿਵ ਲਾਵਏ ॥

[ਪੰ: ੪੪੦

੨. ਜਾਂ ਭਉ ਪਾਏ ਆਪਣਾ, ਬੈਰਾਗੁ ਉਪਜੈ ਮਨਿ ਆਇ ॥

[ਪੰ: ੪੯੦

੩. ਮਨ ਮੇਰੇ ! ਸਤਿਗੁਰੁ ਸੇਵਨਿ ਆਪਣਾ, ਸੇ ਜਨ ਵਡਭਾਗੀ ਰਾਮ ॥
ਜੋ ਮਨੁ ਮਾਰਹਿ ਆਪਣਾ, ਸੇ ਪੁਰਖ ਬੈਰਾਗੀ ਰਾਮ ॥ [ਪੰ: ੫੬੯

੪. ਕੰਚਨ ਕਾਇਆ ਨਿਰਮਲੀ, ਜੋ ਸਚਿ ਨਾਮਿ ਸਚਿ ਲਾਗੀ ॥
ਨਿਰਮਲ ਜੋਤਿ ਨਿਰੰਜਨੁ ਪਾਇਆ, ਗੁਰਮੁਖਿ ਭ੍ਰਮੁ ਭਉ ਭਾਗੀ ॥
ਨਾਨਕ, ਗੁਰਮੁਖਿ ਸਦਾ ਸੁਖੁ ਪਾਵਹਿ, ਅਨਦਿਨੁ ਹਰਿ ਬੈਰਾਗੀ ॥

[ਪੰ: ੫੯੦

੫. ਗੁਰਪਰਸਾਦੀ ਹੁਕਮੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥
ਨਾਮੇ ਰਾਤਾ ਸਦਾ ਬੈਰਾਗੀ, ਨਾਮ ਰਤਨੁ ਮਨਿ ਤਾਹਾ ਹੇ ॥

੬. ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥
ਜੋ ਸਬਦਿ ਰਤੇ ਮਹਾ ਬੈਰਾਗੀ, ਸੋ ਸਚੁ ਸਬਦੇ ਲਾਹਾ ਹੇ ॥

[ਪੰ: ੧੦੫੪

੭. ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥
ਨਾਨਕ, ਨਾਮਿ ਰਤੇ ਬੈਰਾਗੀ, ਨਾਮੇ ਕਾਰਜੁ ਸੋਹਾ ਹੇ ॥

[ਪੰ: ੧੦੫੬

੮. ਜਿਸਨੋ ਨਦਰਿ ਕਰੇ ਸੋਈ ਜਨੁ ਬੂਝੈ, ਹੋਰੁ ਕਹਣਾ ਕਥਨੁ ਨ ਜਾਈ ॥
ਨਾਨਕ, ਨਾਮਿ ਰਤੇ ਸਦਾ ਬੈਰਾਗੀ, ਏਕ ਸਬਦਿ ਲਿਵਲਾਈ ॥

[ਪੰ: ੧੨੩੪

੯. ਮਨ ਕੀ ਬਿਧਿ ਸਤਿਗੁਰ ਤੇ ਜਾਣੈ,
ਅਨਦਿਨੁ ਲਾਗੇ ਸਦ ਹਰਿ ਸਿਉ ਧਿਆਨੁ ॥
ਗੁਰ ਸਬਦਿ ਰਤੇ ਸਦਾ ਬੈਰਾਗੀ, ਹਰਿ ਦਰਗਹ ਪਾਵਹਿ ਮਾਨੁ ॥

[ਪੰ: ੧੨੫੯

*

# ਚੌਥੀ ਪਾਤਸ਼ਾਹੀ
# {ਸ੍ਰੀ ਗੁਰੂ ਰਾਮਦਾਸ ਜੀ} ਦਾ ਬੈਰਾਗ

ਗੁਰੂ ਜੀ ਦਾ ਮੁਢਲਾ ਜੀਵਨ ਹੀ ਤਿਆਗ ਤੇ ਬੈਰਾਗ ਭਰਿਆ ਹੈ। ਆਪ ਜੀ ਨੂੰ ਜਦੋਂ ਪਿਤਾ ਜੀ ਨੇ ਘਰੋਗੀ ਕੰਮ ਕਰਨ ਲਈ ਆਖਿਆ ਤਾਂ ਆਪ ਜੀ ਨੇ 'ਸਤਿ ਬਚਨ' ਕਹਿਕੇ ਪਿਤਾ ਜੀ ਦੀ ਆਗਿਆ ਨੂੰ ਸਵੀਕਾਰ ਕੀਤਾ। ਇਕ ਦਿਨ ਆਪ ਜੀ ਦੀ ਮਾਤਾ ਨੇ ਚਣੇ (ਛੋਲੇ) ਉਬਾਲ ਕੇ ਇਕ ਚੰਗੇਰ ਵਿਚ ਭਰ ਦਿੱਤੇ ਅਤੇ ਆਪ ਜੀ ਬਜ਼ਾਰ ਵੇਚਣ ਲਈ ਤੁਰ ਪਏ। ਬਜ਼ਾਰ ਵਿੱਚ ਜਾਂਦੇ ਹੋਏ ਆਪ ਜੀ ਨੇ 'ਛੋਲੇ ਕਰਾਰ' ਦਾ ਹੋਕਾ ਦਿੱਤਾ ਤਾਂ ਆਪ ਜੀ ਦੀ ਰਸੀਲੀ ਅਵਾਜ਼ ਸੁਣ ਕੇ ਇਕ ਸਾਧੂ ਨੇ ਆਪ ਜੀ ਨੂੰ ਬੁਲਾ ਲਿਆ। ਉਸ ਸਾਧੂ ਨੇ ਛੋਲੇ ਮੰਗੇ ਅਤੇ ਆਪ ਜੀ ਨੇ ਇਕ ਮੁਠ ਛੋਲਿਆਂ ਦੀ ਭਰ ਕੇ ਉਸ ਨੂੰ ਦਿੱਤੀ। ਸਾਧੂ ਨੇ ਅੱਗੋਂ ਕਿਹਾ ਕਿ "ਮੈਨੂੰ ਇਕ ਮੁਠ ਛੋਲੇ ਲੈਣ ਦੀ ਇਛਾ ਨਹੀਂ ਹੈ" ਤਾਂ ਗੁਰੂ ਜੀ ਨੇ ਦੋ ਤਿੰਨ ਮੁੱਠਾਂ ਹੋਰ ਭਰ ਦਿਤੀਆਂ ਪਰ ਉਹ ਸਾਧੂ ਤਾਂ ਵੀ ਨਾ ਮੰਨਿਆ। ਅੰਤ ਵਿੱਚ ਗੁਰੂ ਜੀ ਨੇ ਸਾਰੀ ਭਰੀ ਹੋਈ ਚੰਗੇਰ ਹੀ ਪਲਟ ਦਿੱਤੀ ਅਤੇ ਆਪ ਘਰ ਪਰਤ ਆਏ। ਆਪ ਜੀ ਨੂੰ ਖਾਲੀ ਹੱਥੀਂ ਆਉਂਦੇ ਦੇਖ ਕੇ ਪਿਤਾ ਜੀ ਬਹੁਤ ਗੁੱਸੇ ਹੋਏ। ਸੁਭਾਵਕ ਹੀ ਉਸ ਦਿਨ ਗੋਇੰਦਵਾਲ ਨੂੰ ਸੰਗਤਾਂ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਜਾ ਰਹੀਆਂ ਸਨ ਆਪ

ਜੀ ਵੀ ਉਨ੍ਹਾਂ ਨਾਲ ਤੁਰ ਪਏ। ਉਥੇ ਬਾਉਲੀ ਦੀ ਮਹਾਨ ਕਾਰ-ਸੇਵਾ ਬੜੇ ਉਤਸ਼ਾਹ ਨਾਲ ਹੁੰਦੀ ਵੇਖੀ ਤਾਂ ਆਪ ਜੀ ਸੇਵਾ ਵਿੱਚ ਜੁਟ ਗਏ। ਇਥੋਂ ਹੀ ਆਪ ਜੀ ਦਾ ਆਤਮਕ ਜੀਵਨ ਆਰੰਭ ਹੋਇਆ। ਆਪ ਜੀ ਬੜੇ ਸਡੌਲ ਸਰੀਰ ਅਤੇ ਦੈਵੀ ਗੁਣਾਂ ਨਾਲ ਭਰਪੂਰ ਸਨ ਜਿਸ ਸਿਦਕੀ ਜੀਵਨ ਦਾ ਸਦਕਾ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਭਾਨੀ ਜਿਹੜੀ ਕਿ ਬੜੀ ਦਾਨੀ ਸੀ, ਨੂੰ ਆਪ ਜੀ ਦੇ ਲੜ ਲਾਇਆ।

ਆਪ ਜੀ ਦੇ ਹਿਰਦੇ ਵਿੱਚ ਗੁਰੂ ਸੇਵਾ ਦਾ ਪਿਆਰ ਅਤੇ ਬੈਰਾਗ ਇਤਨਾ ਭਰਿਆ ਹੋਇਆ ਸੀ ਕਿ ਗੁਰੂ ਅਮਰਦਾਸ ਜੀ ਦੇ ਜਵਾਈ ਹੁੰਦੇ ਹੋਏ ਵੀ ਆਪ ਆਪਣੇ ਸਿਰ ਉਤੇ ਮਿੱਟੀ ਦੀਆਂ ਟੋਕਰੀਆਂ ਭਰ ਭਰ ਕੇ ਢੋਂਦੇ ਰਹਿੰਦੇ ਸਨ। ਲਾਹੌਰ ਦੇ ਸੋਢੀਆਂ ਖੱਤਰੀਆਂ ਨੇ ਬੜੀਆਂ ਬੋਲੀਆਂ ਮਾਰੀਆਂ ਵੇਖੋ ਜੀ! ਇਸ ਨੇ ਆਪਣੀ ਕੁੱਲ ਨੂੰ ਲਾਜ ਲਵਾ ਦਿੱਤੀ ਹੈ, ਸਹੁਰੇ ਘਰ ਦੀ ਮਿੱਟੀ ਢੋਂਦਾ ਤੇ ਭਾਂਡੇ ਮਾਂਜਦਾ ਰਹਿੰਦਾ ਹੈ। ਪਰ ਆਪ ਜੀ ਦੇ ਬੈਰਾਗੀ ਮਨ ਨੇ ਲੋਕ ਲਾਜ ਦੀ ਰਤਾ ਭਰ ਪਰਵਾਹ ਨਾ ਕੀਤੀ। ਇਥੋਂ ਤੀਕ ਇਕ ਵਾਰੀ ਜਦੋਂ ਲਾਹੌਰ ਦੇ ਸੋਢੀ ਗੰਗਾ ਦਾ ਇਸ਼ਨਾਨ ਕਰਨ ਲਈ ਤਿਆਰ ਹੋਏ ਤਾਂ ਓਹ ਰਸਤੇ ਵਿਚ ਗੋਇੰਦਵਾਲ ਠਹਿਰੇ। ਉਹ ਆਪਣੇ ਆਪ ਗੁਰੂ ਜੀ ਦੇ ਦਰਬਾਰ ਵਿੱਚ ਨਾ ਆਏ ਅਤੇ ਕੁੜਮਾ-ਚਾਰੀ ਦੇ ਹੰਕਾਰ ਵਿਚ ਉਨ੍ਹਾਂ ਨੇ ਬਾਹਰੋਂ ਹੀ ਸੁਨੇਹਾ ਭੇਜ ਦਿੱਤਾ। ਜਦੋਂ (ਗੁਰੂ) ਰਾਮਦਾਸ ਜੀ ਨੂੰ ਪਤਾ ਲਗਿਆ ਤਾਂ ਆਪ ਜੀ ਨੇ ਕਿਹਾ "ਗੁਰੂ ਕਿਸੇ ਦਾ ਕੁੜਮ ਨਹੀਂ ਅਤੇ ਮੇਰਾ ਗੁਰੂ ਤੋਂ ਬਿਨਾਂ ਕੋਈ ਸਾਕ-ਸੰਬੰਧੀ ਨਹੀਂ"। ਆਪ ਜੀ ਹਰ ਰੋਜ਼ ਡੇਢ ਪਹਿਰ ਰਾਤ ਰਹਿੰਦੀ ਉਠਦੇ ਅਤੇ ਇਸ਼ਨਾਨ ਕਰਕੇ ਨਾਮ ਸਿਮਰਨ ਵਿੱਚ ਲੀਨ ਹੋ ਜਾਂਦੇ ਸਨ। ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਤਂ ਪਿਛੋਂ ਪ੍ਰੇਮ ਵਿੱਚ ਗੁੱਧੇ ਹੋਏ ਮਿੱਠੀ ਮਿੱਠੀ ਬਾਣੀ ਦੀ ਧੁਨ ਉਠਾਉਂਦੇ ਰਹਿੰਦੇ ਸਨ ਪਰ ਅੰਤਰ ਮੁਖ ਬਿਰਤੀ ਕਰਕੇ ਇਕਾਂਤ ਵਿਚ ਹੀ ਰਹਿੰਦੇ

ਸਨ। ਭਾਈ ਬੁੱਢਾ ਜੀ, ਮੋਹਰੀ ਆਦਿ ਸਿੱਖਾਂ ਨੇ ਆਪ ਜੀ ਨੂੰ ਬੇਨਤੀ ਕੀਤੀ 'ਸਾਹਿਬ ਜੀ ! ਆਪ ਵੀ ਗੁਰੂ ਅਮਰਦਾਸ ਜੀ ਦੀ ਆਗਿਆਂ-ਅਨੁਸਾਰ ਸਿੱਖਾਂ ਦਾ ਸੁਧਾਰ ਕਰੋ।'' ਤਾਂ ਆਪ ਜੀ ਨੇ ਜਲ-ਭਰਪੂਰ ਨੇਤਰਾਂ ਨਾਲ ਨਿਮਰਤਾ ਸਹਿਤ ਇਉਂ ਆਖਿਆ:—

ਤੁਮ ਗੁਰ ਸਿਖ ਅਰ ਸੁਤ ਸਾਰੇ। ਮੈਂ ਨਿਤ ਹੌਂ ਅਨੁਸਾਰਿ ਤੁਮਾਰੇ ॥

ਆਪ ਜੀ ਮਹਾਨ ਰਾਜ-ਜੋਗੀਸ਼ਰ ਸਨ। ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਆਪ ਜੀ ਨੇ ਗੁਮਟਾਲਾ ਤੇ ਸੁਲਤਾਨਵਿੰਡ ਪਿੰਡਾਂ ਨਾਲ ਲਗਦੀ ਜ਼ਮੀਨ ਮੁੱਲ ਲੈ ਕੇ ਨਵੀਂ ਵਸਤੀ ਬਣਾਈ ਜਿਸ ਦਾ ਨਾਉਂ 'ਗੁਰੂ ਕਾ ਚੱਕ' ਰੱਖਿਆ ਅਤੇ ਨਾਲ ਹੀ ਇਕ ਕੱਚਾ ਤਾਲ ਖਟਾਇਆ। ਗੁਰੂ ਅਰਜਨ ਦੇਵ ਜੀ ਨੇ ਫਿਰ ਇਸ ਚੱਕ ਦਾ ਨਾਉਂ 'ਰਾਮਦਾਸ ਪੁਰਾ' ਅਤੇ ਤਾਲ ਦਾ ਨਾਉਂ ,ਅੰਮ੍ਰਿਤਸਰ ਰੱਖਿਆ। ਅੱਜ ਇਹ ਸਿੱਖ ਧਰਮ ਦਾ ਕੇਂਦਰੀ ਅਸਥਾਨ ਹੈ ਜਿੱਥੇ ਅਠੇ ਪਹਿਰ ਹਰਿਮੰਦਰ ਸਾਹਿਬ ਵਿੱਚ ਕੀਰਤਨ ਦੀ ਅਨਹਦ ਧੁਨੀ ਵੱਜਦੀ ਰਹਿੰਦੀ ਹੈ ਜਿਸ ਨਾਲ ਕਈ ਪਵਿੱਤਰ ਆਤਮਾਵਾਂ ਨੂੰ ਬੈਰਾਗ ਦੀ ਰੰਗਣ ਚੜ੍ਹਦੀ ਹੈ। ਆਪ ਜੀ ਦੀਆਂ ਜੀਵਨ ਸਾਖੀਆਂ ਅਨੇਕਾਂ ਹਨ ਜਿਹੜੀਆਂ ਹੁਣ ਵੀ ਸਾਡੀ ਅਗਵਾਈ ਕਰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਰਚਿਤ ਬਾਣੀ ਵੱਖ ਵੱਖ ਰਾਗਾਂ ਵਿੱਚ ਦਰਜ ਹੈ। ਜੇ ਆਪ ਜੀ ਦੀ ਬਾਣੀ ਨੂੰ ਬੈਰਾਗ ਦਾ ਸਿਖ਼ਰ ਆਖਿਆ ਜਾਏ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਕਿਉਂਕਿ ਆਪ ਜੀ ਦੀ ਪਿਆਰ-ਭਰੀ ਸ਼ਬਦਾਵਲੀ 'ਚੋਂ ਬਿਰਹੋਂ ਉੱਛਲ ਉੱਛਲ ਪੈਂਦਾ ਹੈ ਜਿਵੇਂ—

੧. ਮੈ ਮਨਿ ਤਨਿ ਬਿਰਹੁ ਅਤਿ ਅਗਲਾ, ਕਿਉ ਪ੍ਰੀਤਮੁ ਮਿਲੈ ਘਰਿ ਆਇ ॥
ਜਾ ਦੇਖਾ ਪ੍ਰਭੁ ਆਪਣਾ, ਪ੍ਰਭਿ ਦੇਖਿਐ ਦੁਖੁ ਜਾਇ ॥
ਜਾਇ ਪੁਛਾ ਤਿਨ ਸੱਜਣਾ, ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥
[ਸਿਰੀ ਰਾਗ ਮ: ੪ ਪੰ: ੩੯

੨. ਹਉ ਪੰਥੁ ਦਸਾਈ ਨਿਤ ਖੜੀ, ਕੋਈ ਪ੍ਰਭੁ ਦਸੇ ਤਿਨਿ ਜਾਉ ॥

ਜਿਨੀ ਮੇਰਾ ਪਿਆਰਾ ਰਾਵਿਆ, ਤਿਨ ਪੀਛੈ ਲਾਗਿ ਫਿਰਉ ॥
ਕਰਿ ਮਿੰਨਤਿ ਕਰਿ ਜੋਦੜੀ, ਮੈਂ ਪ੍ਰਭੁ ਮਿਲਣੈ ਦਾ ਚਾਉ ॥ [ਪੰ: ੪

੩. ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥ ਕੋਈ ਆਣਿ ਮਿਲਾਵੈ, ਮੇਰੇ ਪ੍ਰਾਣ ਜੀਵਾਇਆ ॥ ਹਉ ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ, ਮੈ ਨੀਰੁ ਵਹੇ ਵਹਿ ਚਲੈ ਜੀਉ ॥ [ਪੰ: ੯੪

੪. ਮਧਸੂਦਨ ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ, ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥ ਮੈ ਬਿਨੁ ਗੁਰ ਦੇਖੇ ਨੀਦ ਨ ਆਵੈ । ਮੇਰੇ ਮਨ ਤਨਿ ਵੇਦਨ, ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ, ਜਨ ਨਾਨਕੁ ਗੁਰ ਮਿਲਿ ਰਹਸੈ ਜੀਉ ॥ [ਪੰ: ੯੪

ਹੇਠ ਲਿਖੇ ਸ਼ਬਦ ਵਿੱਚ ਆਪ ਜੀ ਆਪਣੇ ਹਿਰਦੇ ਦੀ ਅੰਦਰਲੀ ਪੀੜ ਨੂੰ ਆਪਣੇ ਸਤਿਗੁਰੂ ਅੱਗੇ ਇਉਂ ਬਿਆਨਿਆ ਹੈ:—

ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨ ਸਕਾ ਬਿਨੁ ਨਾਮੁ ਵਖਾਣੇ ॥ ਮੈ ਅਉਖਧੁ ਮੰਤ੍ਰ ਦੀਜੈ ਗੁਰ ਪੂਰੇ, ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥ ੩ ॥ ਹਮ ਚਾਤ੍ਰਿਕ ਦੀਨ, ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ, ਬੂੰਦ ਮੁਖਿ ਪਾਈ ॥ ਹਰਿ ਜਲ ਨਿਧਿ, ਹਮ ਜਲ ਕੇ ਮੀਨੇ, ਜਨ ਨਾਨਕ ਜਲ ਬਿਨੁ ਮਰੀਐ ਜੀਉ ॥ [ਪੰ: ੯੫

ਆਪ ਜੀ ਦਾ ਬੈਰਾਗੀ ਮਨ ਹਰੀ ਰੰਗ ਵਿਚ ਉਛਲ ਉਛਲ ਕੇ ਪੈਂਦਾ ਹੈ। ਗੁਰੂ ਸੰਤ ਅਗੇ ਡਾਢੇ ਪਿਆਰ ਨਾਲ ਜੋਦੜੀ ਕਰਦੇ ਹਨ :—

੧. ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ, ਜੋ ਗੁਰਬਾਣੀ ਮੁਖਿ ਚਉਦਾ ਜੀਉ ॥ [ਪੰਨਾ ੯੫

ਫਿਰ ਗੁਰਮੁਖ ਭੈਣਾਂ ਅਗੇ ਵੀ ਜੋਦੜੀ ਕਰਦੇ ਹਨ :—

ਆਵਹੁ ਭੈਣੇ ਤੁਸੀਂ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ,
ਤਿਸ ਕੈ ਹਉ ਵਾਰੀਆ ॥ [ਪੰਨਾ ੯੬

ਗਉੜੀ ਬੈਰਾਗਣਿ ਵਿੱਚ ਆਪ ਜੀ ਨੇ ਜੋ ਪ੍ਰਭੂ ਪ੍ਰੀਤ ਦੇ ਸ਼ਬਦ ਉਚਾਰਨ ਕੀਤੇ ਉਹ ਜਗਿਆਸੂ ਦੀ ਜੀਵਨ ਲਈ ਇਕ ਚਾਨਣ ਮੁਨਾਰਾ ਦਾ ਕੰਮ ਦਿੰਦੇ ਹਨ। ਇਤਨੀ ਨਿਮਰਤਾ ਜਿਤਨੀ ਗੁਰੂ ਰਾਮਦਾਸ ਜੀ ਨੇ ਵਿਖਾਈ ਹੈ ਜੇ ਕਿਸੇ ਅੰਦਰ ਆ ਜਾਵੇ ਤਾਂ ਸਚਮੁਚ ਉਸ ਨਿਰਮਾਣਤਾ ਵਿਚੋਂ ਵੀ ਬੈਰਾਗ ਫੁਟ ਫੁਟ ਕੇ ਬਾਹਰ ਆਉਂਦਾ ਹੈ ਜਿਵੇਂ:—

੧. ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥ ਗੁਰ ਸਤਿਗੁਰ ਸੇਵਾ, ਹਰਿ ਲਾਇ ਹਮ ਕਾਮ ॥ [ਪੰਨਾ ੧੬੬

੨. ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ ॥
[ਪੰਨਾ ੧੪੨੪

ਆਪ ਜੀ ਨੇ ਸਤਿਗੁਰੂ ਦਾ ਪਿਆਰ ਜਿਸ ਵਿਸਮਾਦੀ ਸ਼ਬਦਾਂ ਵਿਚ ਵਰਨਣ ਕੀਤਾ ਹੈ ਉਹ ਸੱਚੇ ਵੈਰਾਗ ਦੀ ਬਚਿੱਤ੍ਰ ਮੂਰਤਿ ਹਨ, ਜਿਵੇਂ:—

੧. ਹਮਰੈ ਮਨਿ ਚਿਤਿ, ਹਰਿ ਆਸ ਨਿਤ, ਕਿਉ ਦੇਖਾ ਹਰਿ ਦਰਸੁ ਤੁਮਾਰਾ ॥ ਜਿਨ ਪ੍ਰੀਤਿ ਲਾਈ ਸੋ ਜਾਣਤਾ, ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ ਹਉ ਕੁਰਬਾਣੀ ਗੁਰ ਆਪਣੇ, ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥ ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥ ਮਤੁ ਨਿਰਗੁਣ ਹਮ ਮੇਲੈ ਕਬਹੂੰ,
ਅਪਨੀ ਕਿਰਪਾ ਧਾਰਿ ॥ ੧ ॥ ਰਹਾਉ ॥
ਹਮਰੇ ਅਵਗੁਣ ਬਹੁਤੁ ਬਹੁਤੁ ਹੈ, ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ ਹਮ ਅਪਰਾਧੀ ਰਾਖੇ ਗੁਰ ਸੰਗਤੀ, ਉਪਦੇਸੁ ਦੀਓ ਹਰਿਨਾਮੁ ਛਡਾਵੈ ॥੨॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰ, ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥ ਹਮ ਜੈਸੇ ਅਪਰਾਧੀ

ਅਵਰੁ ਕੋਈ ਰਾਖੈ, ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥
ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ,ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥
ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ, ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ, ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਧੰਨੁ ਧੰਨੁ ਗੁਰੁ, ਨਾਨਕ ਜਨ ਕੇਰਾ, ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥ [੧੬੭

੨. ਮੇਰਾ ਸਤਿਗੁਰੁ ਪਿਆਰਾ, ਕਿਤੁ ਬਿਧਿ ਮਿਲੈ ॥ ਹਉ ਖਿਨ ਖਿਨ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ । [ਪੰਨਾ ੧੬੮

੩. ਮੇਰਾ ਬਿਰਹੀ ਨਾਮੁ ਮਿਲੈ ਤਾਂ ਜੀਵਾ ਜੀਉ ॥
ਮਨ ਅੰਦਰਿ ਅੰਮ੍ਰਿਤੁ, ਗੁਰਮਤਿ ਹਰਿ ਲੀਵਾ ਜੀਉ ॥
[ਪੰਨਾ ੧੭੫

ਜੋ ਦਰਸ਼ਨ ਲੋਚਾ ਆਪ ਜੀ ਦੇ ਹਿਰਦੇ ਵਿੱਚੋਂ ਉਠਦੀ ਹੈ ਉਹ ਵੀ ਕਮਾਲ ਦਰਜੇ ਦੀ ਹੈ:—

੧. ਹਮਰੇ ਪ੍ਰਾਨ ਵਗਤਿ ਪ੍ਰਭ ਤੁਮਰੈ, ਮੇਰਾ ਜੀਉ ਪਿੰਡੁ, ਸਭ ਤੇਰੀ ॥ ਦਇਆ ਕਰਹੁ ਹਰਿ ਦਰਸੁ ਦਿਖਾਵਹੁ, ਮੇਰੈ ਮਨਿ ਤਨਿ ਲੋਚ ਘਣੇਰੀ ॥ (ਪੰਨਾ ੧੭੦)

੨. ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ, ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥ ਮੇਰਾ ਮਨੁ ਤਨੁ ਬਹੁਤ ਬੈਰਾਗਿਆ, ਮੇਰੇ ਗੋਵਿੰਦਾ, ਹਰਿ ਬਾਝਹੁ ਧਨ ਕੁਮਲੈਣੀ ਜੀਉ ॥ [ਪੰਨਾ ੧੭੪

ਆਪ ਜੀ ਦੀ ਪਵਿੱਤਰ ਬਾਣੀ ਵੈਰਾਗੀ ਨੂੰ ਇਕ ਵੱਡੀ ਸੇਧ ਦਿੰਦੀ ਹੈ, ਉਹ ਹੈ ਹਿਰਦੇ ਦੀ ਪ੍ਰੀਤੀ, ਜਿਵੇਂ ਆਪ ਜੀ ਫੁਰਮਾਉਂਦੇ ਹਨ :—

ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ, ਗੁਰਿ ਹਿਰਦੇ ਨਾਲਿ ਦਿਖਾਇਆ ॥ ਸਹਜ ਅਨੰਦੁ ਭਇਆ ਮਨਿ ਮੋਰੈ, ਗੁਰ ਆਗੈ ਆਪੁ ਵੇਚਾਇਆ ॥ [ਪੰਨਾ ੧੭੨

ਨਾਮ ਪ੍ਰਾਪਤੀ ਦੀ ਜੁਗਤੀ ਕੇਵਲ ਗੁਰੂ ਕੋਲ ਹੈ, ਉਸ ਤੋਂ

ਬਿਨਾਂ ਕਿਰਪਾ ਦਾ ਕੋਈ ਸਾਧਨ ਹੈ ਨਹੀਂ ਜਿਵੇਂ ਆਪ ਫੁਰਮਾਉਂਦੇ ਹਨ :-

ਕੋਈ ਕਰੈ ਉਪਾਵ ਅਨੇਕ ਬਹੁਤੇਰੇ, ਬਿਨੁ ਕਿਰਪਾ ਨਾਮੁ ਨ ਪਾਵੈ ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ, ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥
[ਪੰਨਾ ੧੭੨

ਇਸ ਲਈ ਆਪ ਜੀ ਨੇ ਅਤੀ ਪਿਆਰ ਵਿੱਚ ਆ ਕੇ ਅੰਕਿਤ ਕੀਤਾ ਹੈ :-

ਗੁਰੁ ਜੋਗੀ ਪੁਰਖੁ ਮਿਲਿਆ, ਰੰਗੁ ਮਾਣੀ ਜੀਉ ॥
ਗੁਰੁ ਹਰਿ ਰੰਗਿ ਰਤੜਾ, ਸਦਾ ਨਿਰਬਾਣੀ ਜੀਉ ॥
ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥
ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥ (ਪੰ: ੧੭੩)

ਆਸਾ ਕੀ ਵਾਰ ਦਾ ਕੀਰਤਨ ਕਰਨ ਵੇਲੇ ਜਿਹੜੇ ਛੰਤ ਗਾਇਨ ਕੀਤੇ ਜਾਂਦੇ ਹਨ ਉਨ੍ਹਾਂ ਵਿਚ ਵੀ ਬੈਰਾਗ ਠਾਠਾਂ ਮਾਰਦਾ ਹੈ, ਜਿਵੇਂ ਕਿ :--

੧. ਹਰਿ ਪਰੇਮ ਬਾਣੀ ਮਨੁ ਮਾਰਿਆ, ਅਣਿਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ, ਸੋ ਜਾਣੈ ਜਰੀਆ ॥ (ਪੰ: ੪੪੯)
੨. ਗੁਰਮੁਖ ਪਿਆਰੇ ਆਇ ਮਿਲੁ, ਮੈ ਚਿਰੀ ਵਿਛੁੰਨੇ ਰਾਮ ਰਾਜੇ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ, ਹਰਿ ਨੈਣ ਰਸਿ ਭਿੰਨੇ ॥
[ਪੰਨਾ ੪੪੯

ਵਿਛੋੜੇ ਦੇ ਦੁਖ ਨੂੰ ਆਪ ਜੀ ਨੇ ਭਗੰਦਰ-ਫੋੜੇ ਨਾਲ ਤੁਲਨਾ ਦਿੱਤੀ ਹੈ :-

ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥
ਹਰਿ ਜਾਣਹਿ ਸੇਈ ਬਿਰਹੁ, ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥
ਹਰਿ ਮੇਲਹੁ ਸਜਣੁ ਪੁਰਖੁ, ਮੇਰਾ ਸਿਰੁ ਤਿਨਵਿਟਹੁ ਤਲ ਰੋਲੀਆ ॥
ਜੋ ਸਿਖ ਗੁਰ ਕਾਰ ਕਮਾਵਹਿ, ਹਉ ਗੁਲਮੁ ਤਿਨਾ ਕਾ ਗੋਲੀਆ ॥

ਹਰਿ ਰੰਗਿ ਚਲੂਲੈ ਜੋ ਰਤੇ, ਤਿਨ ਭਿੰਨੀ ਹਰਿ ਰੰਗਿ ਚੋਲੀਆ ॥
ਕਰਿ ਕਿਰਪਾ ਨਾਨਕ ਮੇਲਿ, ਗੁਰ ਪਹਿ ਸਿਰੁ ਵੇਚਿਆ ਮੋਲੀਆ ॥
[ਪੰਨਾ ੩੧੧

ਬੈਰਾਗ ਅਤੇ ਬੈਰਾਗੀ ਸਬੰਧੀ ਗਿਆਨ ਬਖਸ਼ਣ ਵਾਲੇ ਕੁਝ ਸ਼ਬਦਾਂ ਦੇ ਪਰਮਾਣ ਹੇਠ ਦਿਤੇ ਹਨ--

੧. ਹਰਿ ਕੇ ਨਾਮਿ ਰਤਾ ਬੈਰਾਗੀ ॥ ਹਰਿ ਹਰਿ ਕਥਾ ਸੁਣੀ, ਮਨਿ ਭਾਈ । ਗੁਰਮਤਿ ਹਰਿ ਲਿਵ ਲਾਗੀ ॥ [ਪੰਨਾ ੬੬੭

੨. ਹਰਿ ਤੀਜੜੀ ਲਾਵ, ਮਨਿ ਚਾਉ ਭਇਆ ਬੈਰਾਗੀਆ, ਬਲਿਰਾਮ ਜੀਉ ॥ ਸੰਤ ਜਨਾ ਹਰਿ ਮੇਲੁ, ਹਰਿ ਪਾਇਆ, ਵਡਭਾਗੀਆ, ਬਲਿਰਾਮ ਜੀਉ ॥ ਨਿਰਮਲੁ ਹਰਿ ਪਾਇਆ, ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥ ਸੰਤ ਜਨਾ ਵਡਭਾਗੀ ਪਾਇਆ, ਹਰਿ ਕਥੀਐ ਅਕਥ ਕਹਾਣੀ ॥ ਹਿਰਦੈ ਹਰਿ ਹਰਿ, ਹਰਿ ਧੁਨਿ ਉਪਜੀ, ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ,ਹਰਿ ਉਪਜੇ ਮਨਿ ਬੈਰਾਗ ਜੀਉ ॥
[ਪੰਨਾ ੭੭੪

੩. ਇਕਤੁ ਸੇਜੈ ਹਰਿ ਪ੍ਰਭੋ, ਰਾਮ ਰਾਜਿਆ, ਗੁਰਦਸੇ ਹਰਿ ਮੇਲੇਈ ॥
ਮੈ ਮਨਿ ਤਨਿ ਪਰੇਮ ਬੈਰਾਗੁ ਹੈ, ਰਾਮ ਰਾਜਿਆ,
ਗੁਰੁ ਮੇਲੇ ਕਿਰਪਾ ਕਰੇਈ ॥ [ਪੰਨਾ ੭੭੬-੭੭

੪. ਅੰਤਰਿ ਪਿਰੀ ਪਿਆਰੁ, ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬਲਗੁ ਦਰਸੁ ਨ ਹੋਇ, ਕਿਉ ਅੰਮ੍ਰਿਤੁ ਪੀਵੀਐ ਰਾਮ ॥
[ਪੰਨਾ ੧੧੧੩

੪. ਹਰਿ ਕੈ ਰੰਗਿ ਰਤਾ ਬੈਰਾਗੀ, ਜਨੁ ਗੁਰਮਤਿ ਨਾਮੁ ਪਛਾਨੀ ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ, ਸਭ ਚੂਕੀ ਆਵਣ ਜਾਨੀ ॥੨॥
ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ, ਰਸਨਾ ਨਾਮੁ ਵਖਾਨੀ ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ, ਹਿਰਦੈ ਹਰਿ ਹਰਿ ਭਾਨੀ ॥
[ਪੰਨਾ ੧੧੯੯

੫. ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਏਕ ਲਿਵ ਲਾਗੀ ॥
ਗ੍ਰਿਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ, ਨਾਮਿ ਰਤੇ ਸਚੇ
ਬੈਰਾਗੀ ॥ [ਪੰਨਾ ੧੨੪੬

ਆਪ ਜੀ ਦੇ ਹਿਰਦੇ ਵਿੱਚ ਪਰਮ ਬੈਰਾਗ ਸੀ ਜਿਹੜਾ ਆਪ ਜੀ ਦੀ ਪਵਿੱਤਰ ਬਾਣੀ ਤੋਂ ਪ੍ਰਗਟ ਹੁੰਦਾ ਹੈ ਅਤੇ ਹੁਣ ਦੇ ਗੁਰਸਿਖ ਬੈਰਾਗੀਆਂ ਲਈ ਇਕ ਮਹਾਨ ਚਾਨਣ ਮਨਾਰਾ ਹੈ :-

੧. ਮਾਈ ! ਮੇਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ, ਜੈਸੇ ਕਰਹਲ
ਬੇਲਿ ਰੀਝਾਈ ॥ [ਪੂਰਾ ਸਬਦ ਪੜ੍ਹੋ] [ਪੰਨਾ ੧੨੬੮

੨. ਮੈ ਮਨਿ ਤਨਿ ਪਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ
ਪਾਇਆ ਵਡਭਾਗੁ ॥ [ਪੰਨਾ ੩੬੬

੩. ਪਰਮ ਬੈਰਾਗੁ, ਨਿਤ ਨਿਤ ਹਰਿ ਧਿਆਏ,
ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥
ਬਾਰ ਬਾਰ, ਖਿਨੁ ਖਿਨੁ ਪਲ ਕਹੀਐ,
ਹਰਿ ਪਾਰੁ ਨ ਪਾਵੈ ਪਰੈ ਪਰਈਆ ॥ [ਪੰਨਾ ੮੩੪

ਆਪ ਜੀ ਨੇ ਆਪਣੇ ਮਨ ਨੂੰ ਮਿਤਰ ਪਿਆਰਾ ਬਣਾ ਕੇ ਗੁਰਮਤਿ ਬੈਰਾਗ ਦਾ ਉਪਦੇਸ਼ ਦਿੱਤਾ ਹੈ ਜਿਸ ਤੋਂ ਸਾਨੂੰ ਇਹੋ ਜਿਹੇ ਬੈਰਾਗ ਦੀ ਪ੍ਰੇਰਨਾ ਲੈ ਕੇ ਆਪਣਾ ਜਨਮ ਸਫਲਾਉਣਾ ਚਾਹੀਦਾ ਹੈ, ਜਿਵੇਂ :-

ਹਰਿ ਭਾਉ ਲਗਾ ਬੈਰਾਗੀਆ, ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ, ਗੁਰਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ, ਗੁਰਬਾਣੀ ਹਰਿ ਗੁਣ ਭਾਖੁ ॥੧॥
ਮਨ ਪਿਆਰਿਆ ਮਿਤ੍ਰਾ, ਹਰਿ ਹਰਿ ਨਾਮੁ ਰਸੁ ਚਾਖੁ ॥
ਗੁਰਿ ਪੂਰੈ ਹਰਿ ਪਾਇਆ, ਹਲਤਿ ਪਲਤਿ ਪਤਿ ਰਾਖੁ ॥
੧ ॥ ਰਹਾਉ ॥

ਹਰਿ ਹਰਿ ਨਾਮੁ ਧਿਆਈਐ, ਹਰਿ ਕੀਰਤਿ ਗੁਰਮੁਖਿ ਚਾਖੁ ॥
ਤਨੁ ਧਰਤੀ ਹਰਿ ਬੀਜੀਐ, ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਗੁਰਿ ਪੂਰੈ ਹਰਿ ਰਸੁ ਚਾਖੁ ॥੨॥
ਮਨਮੁਖ ਤਿਸਨਾ ਭਰਿ ਰਹੇ, ਮਨਿ ਆਸਾ ਦਹਦਿਸ ਬਹੁ ਲਾਖੁ ॥
ਬਿਨੁ ਨਾਵੈ ਧ੍ਰਿਗ ਜੀਵਦੇ, ਵਿਚਿ ਬਿਸਟਾ ਮਨਮੁਖ ਰਾਖੁ ॥
ਓਇ ਆਵਹਿ ਜਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ ॥ ੩ ॥
ਤ੍ਰਾਹਿ ਤ੍ਰਾਹਿ ਸਰਣਾਗਤੀ, ਹਰਿ ਦਇਆ ਧਾਰਿ ਪ੍ਰਭ ਰਾਖੁ ॥
ਸਤ ਸੰਗਤਿ ਮੇਲਾਪੁ ਕਰਿ, ਹਰਿ ਨਾਮੁ ਮਿਲੈ ਪਤਿ ਸਾਖੁ ॥
ਹਰਿ ਹਰਿ ਨਾਮੁ ਧਨੁ ਪਾਇਆ, ਜਨ ਨਾਨਕ ਗੁਰਮਤਿ
ਭਾਖੁ ॥ ੪ ॥ [ਪੰਨਾ ੯੯੭

*

# ਪੰਜਵੀਂ ਪਾਤਸ਼ਾਹੀ
# ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬੈਰਾਗ

ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ, ਦਾ ਬੈਰਾਗ ਸਭ ਨਾਲੋਂ ਵਿਲੱਖਣ ਹੈ। ਸੰਸਾਰ ਵਿੱਚ ਪੈਰ ਧਰਦਿਆਂ ਹੀ ਗੁਰਮਤਿ ਦੁਆਰਾ ਭਗਤੀ ਕਰਨੀ ਤੇ ਬ੍ਰਹਮ ਦੀ ਪਛਾਣ ਦਾ ਸੁਭਾਗ ਆਪ ਜੀ ਨੂੰ ਹੀ ਪ੍ਰਾਪਤ ਹੋਇਆ ਜਿਵੇਂ ਕਿ 'ਕਲ' ਕਵੀ ਨੇ ਅੰਕਤਿ ਕੀਤਾ ਹੈ :-

ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥
ਕਲੁ ਜੋੜਿ ਕਰ ਸੁਜਸੁ ਵਖਾਣਿਓ ॥
ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਿਉ ॥

[ਸਵੈਯੇ ਮਹਲੇ ਪੰਜਵੇਂ ਕੇ]

ਆਪ ਜੀ ਦੇ ਬੈਰਾਗ ਵਿੱਚ ਨਿਮੋਝੂਣਤਾ ਦਾ ਨਾਂ-ਨਿਸ਼ਾਨ ਨਹੀਂ ਹੈ। ਜੀਵਨ ਦੀਆਂ ਜਿਨ੍ਹਾਂ ਔਖੀਆਂ ਘਾਟੀਆਂ 'ਚੋਂ ਆਪ ਲੰਘੇ ਉਹ ਹਿਰਦੇ-ਵੇਧਕ ਹਨ ਪਰ ਆਪ ਜੀ ਸਦਾ ਹੀ ਅਡੋਲ ਅਤੇ ਨਾਮ ਰੰਗ ਦੇ ਬੈਰਾਗ ਵਿੱਚ ਸਥਿਰ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਦੀ ਰਚਨਾ ਦਾ ਸਭ ਤੋਂ ਵੱਡਾ ਹਿੱਸਾ ਹੈ। ਜੇ ਸਿੱਖ ਇਤਿਹਾਸ ਦੇ ਪੰਨੇ ਫੋਲੀਏ ਤਾਂ ਉਹ ਵੀ ਆਪ ਜੀ ਦੀਆਂ ਜੀਵਨ

ਸਾਖੀਆਂ ਨਾਲ ਭਰੇ ਪਏ ਹਨ। ਜੀਵਨ ਦੇ ਹਰੇਕ ਪੱਖ ਤੋਂ ਆਪ ਜੀ ਦਾ ਬੈਰਾਗ ਇਕ ਰਸਿਕ ਬੈਰਾਗ ਹੈ। ਆਪ ਜੀ ਦਾ ਮੁਢਲਾ ਜੀਵਨ ਹੀ ਹੁਕਮੀ-ਬੰਦੇ ਵਾਲਾ ਹੈ। ਜਦੋਂ ਆਪ ਜੀ ਨੂੰ ਪੂਜਯ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਣੇ ਤਾਇਆ ਜੀ ਸਹਾਰੀ ਮੱਲ ਦੇ ਪੁੱਤਰ ਦੇ ਵਿਆਹ ਤੇ ਲਾਹੌਰ ਜਾਣ ਲਈ ਹੁਕਮ ਦਿਤਾ ਤਾਂ ਆਪ ਜੀ ਨੇ ਆਪਣੇ ਵੱਡੇ ਭਰਾ, ਪ੍ਰਿਥੀਚੰਦ ਜਾਂ ਮਹਾਂਦੇਵ ਜੀ ਵਾਂਗ ਨਾਂਹ ਨਹੀਂ ਕੀਤੀ ਸਗੋਂ ਸਤਿਕਾਰ ਨਾਲ ਪਿਤਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ, ਸਤਿਬਚਨ ਆਖ ਕੇ ਲਾਹੌਰ ਜਾਣ ਲਈ ਤਿਆਰ ਹੋ ਗਏ। ਜਾਣ ਤੋਂ ਪਹਿਲਾਂ ਪਿਤਾ ਜੀ ਨੇ ਇਕ ਵਿਸ਼ੇਸ਼ ਹੁਕਮ ਕੀਤਾ ਕਿ ਬਿਨਾਂ ਸਾਡੇ ਬੁਲਾਏ ਉਥੋਂ ਘਰ ਵੱਲ ਨਹੀਂ ਪਰਤਣਾ। ਹੁਕਮ ਦੀ ਪਾਲਣਾ ਹਿਤ ਆਪ ਜੀ ਲਾਹੌਰ ਵਿਆਹ ਵਿੱਚ ਜਾ ਸ਼ਾਮਲ ਹੋਏ। ਸਾਰੇ ਸਬੰਧੀ ਆਪ ਜੀ ਦੇ ਦਰਸ਼ਨ ਕਰਕੇ ਅਤੀ ਪ੍ਰਸੰਨ ਹੋਏ। ਵਿਆਹ ਮਗਰੋਂ ਬਾਕੀ ਦੇ ਰਿਸ਼ਤੇਦਾਰ ਤਾਂ ਆਪੋ ਆਪਣੇ ਘਰਾਂ ਨੂੰ ਚਲੇ ਗਏ ਪਰ ਆਪ ਜੀ ਉਥੇ ਹੀ ਰਹੇ ਕਿਉਂਕਿ ਪਿਤਾ ਜੀ ਵੱਲੋਂ ਹੁਕਮ ਲੱਗਾ ਹੋਇਆ ਸੀ ਕਿ ਬਿਨਾ ਬੁਲਾਏ ਵਾਪਸ ਨਹੀਂ ਆਉਣਾ। ਆਪ ਜੀ ਆਪਣੇ ਪਿਤਾ ਜੀ ਦੇ ਦੱਸੇ ਉਪਦੇਸ਼–

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ, ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥
[ਪੰਨਾ ੩੦੫

ਅਨੁਸਾਰ ਆਪਣੀ ਨਿਤ ਜੀਵਨ ਕਿਰਿਆ ਨੂੰ ਸੋਧਦੇ ਰਹੇ। ਪਿਛਲ ਰਾਤੀਂ ਉਠਣ ਦਾ ਉਦਮ, ਇਸ਼ਨਾਨ ਕਰਨ, ਸਿਮਰਨ ਵਿੱਚ ਜੁੜਨਾ, ਉਪ੍ਰੰਤ ਆਸਾ ਦੀ ਵਾਰ ਦਾ ਕੀਰਤਨ ਸੁਣਨਾ, ਸੰਗਤਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦ੍ਰਿੜ੍ਹ ਕਰਾਉਣਾ, ਸੰਗਤੀ ਜੀਵਨ ਬਿਤੀਤ ਕਰਦੇ ਰਹੇ। ਇਸ ਤਰ੍ਹਾਂ ਕਰਦਿਆਂ ਕਰਦਿਆਂ ਕਈ ਦਿਨ ਲਘ ਗਏ ਪਰ ਪਿਤਾ ਜੀ ਵੱਲੋਂ ਕੋਈ ਹੁਕਮਨਾਮਾ ਨਾ ਮਿਲਿਆ ਅਤੇ ਨਾ

ਹੀ ਕੋਈ ਸੇਵਕ ਲੈਣ ਲਈ ਆਇਆ। ਬੈਰਾਗ ਵਿੱਚ ਆ ਕੇ ਆਪ ਜੀ ਨੇ ਬਾਣੀ ਉਚਾਰਨ ਕੀਤੀ। ਜਿਵੇਂ ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ, ਸਾਂਤੀ ਬੂੰਦ ਤੋਂ ਬਿਨਾਂ ਪਪੀਹਾ ਬਿਲਲਾਉਂਦਾ ਹੈ, ਤਿਵੇਂ ਆਪ ਜੀ ਦਾ ਮਨ ਪਿਤਾ ਗੁਰਦੇਵ ਜੀ ਦਾ ਵਿਛੋੜਾ ਮਹਿਸੂਸ ਕਰਨ ਲੱਗਿਆ। ਭਾਵੇਂ ਆਪ ਜੀ ਗੁਰ-ਬਾਣੀ ਵਿਚ ਅੰਕਿਤ ਹੋਏ ਬੈਰਾਗ-ਮਈ ਸ਼ਬਦਾਂ ਦਾ ਉਚਾਰਨ ਕਰਦੇ ਰਹਿੰਦੇ ਸਨ ਪਰ ਹਿਰਦੇ ਅੰਦਰ—

ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ।
ਵਸਦੀ ਸਘਨਅਪਾਰ, ਅਨੂਪ ਰਾਮਦਾਸਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸਸਰ ॥
[ਪੰ: ੧੩੬੨

ਇਹੋ ਦਰਸ਼ਨ-ਲੋਚਾ ਲਗੀ ਹੋਈ ਸੀ। ਤੀਬਰ ਬੈਰਾਗ ਵਿੱਚ ਆ ਕੇ ਆਪ ਜੀ ਨੇ ਆਪਣੇ ਹਿਰਦੇ ਦੀ ਨਿਰੰਤਰ ਵੇਦਨਾ ਨੂੰ ਇਕ ਚਿੱਠੀ ਦੁਆਰਾ ਪਿਤਾ ਜੀ ਪਾਸ ਇਉਂ ਪ੍ਰਗਟ ਕੀਤੀ :—

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ
ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ, ਬਿਨੁ
ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ
ਘੁਮਾਈ, ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥

ਜਦੋਂ ਇਸ ਚਿੱਠੀ ਦਾ ਆਪ ਜੀ ਨੂੰ ਪਿਤਾ ਜੀ ਵਲੋਂ ਕੋਈ ਉੱਤਰ ਨ ਮਿਲਿਆ ਤਾਂ ਪਿਤਾ ਜੀ ਦੇ ਸੁੰਦਰ ਮੁਖੜੇ ਦੀ ਛਬ ਤੇ ਮਿਠੇ ਬੋਲਾਂ ਨੂੰ ਚੇਤੇ ਕਰਦੇ ਹੋਏ ਆਪਣੀ ਭਾਵਨਾ ਨੂੰ ਦੂਜੀ ਚਿੱਠੀ ਰਾਹੀਂ ਇਉਂ ਨਿਰੂਪਣ ਕੀਤਾ :—

ਤੇਰਾ ਮੁਖ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥

ਧੰਨੁ ਸੁ ਦੇਸੁ ਜਹਾ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੨॥ਰਹਾਉ॥

ਪਹਿਲੀ ਚਿੱਠੀ ਵਾਂਗ ਇਸ ਚਿੱਠੀ ਦਾ ਉਤਰ ਵੀ ਆਪ ਉਡੀਕਦੇ ਰਹੇ ਪਰ ਕੋਈ ਉਤਰ ਨ ਆਇਆ। ਆਪ ਜੀ ਤੀਬਰ ਬੈਰਾਗ ਵਿੱਚ ਆਏ ਹੋਏ ਸ਼ਬਦ ਸੁਰਤਿ ਦੁਆਰਾ ਨਾਮ ਵਿੱਚ ਲੀਨ ਹੋ ਗਏ। ਆਤਮਾ ਬ੍ਰਿਤੀ ਦੁਆਰਾ ਇਉਂ ਪਰਤੀਤ ਹੋਇਆ ਕਿ ਪਿਤਾ ਜੀ ਨੂੰ ਇਹ ਚਿੱਠੀਆਂ ਮਿਲੀਆਂ ਹੀ ਨਹੀਂ ਹੋਣੀਆਂ, ਨਹੀਂ ਤਾਂ ਅਜਿਹਾ ਨਹੀਂ ਹੋ ਸਕਦਾ ਕਿ ਉਤਰ ਨ ਆਵੇ। ਆਪ ਜੀ ਨੇ ਅਤਿ ਬ੍ਰਿਹੁ-ਭਰੀ ਤੀਜੀ ਚਿੱਠੀ ਲਿਖੀ :-

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ,
ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ,
ਤਿਸੁ ਸਚੇ ਗੁਰਦਰਬਾਰੇ ਜੀਉ ॥ਰਹਾਉ॥

ਆਪ ਜੀ ਨੇ ਇਕ ਸਿਖ ਨੂੰ ਬੁਲਾ ਕੇ ਉਸ ਨੂੰ ਵਿਸ਼ੇਸ਼ ਹੁਕਮ ਕੀਤਾ ਕਿ ਇਹ ਚਿੱਠੀ ਸਿਵਾਇ ਪਿਤਾ ਗੁਰੂ ਰਾਮਦਾਸ ਜੀ ਦੇ ਹੋਰ ਕਿਸੇ ਨੂੰ ਨਹੀਂ ਦੇਣੀ। ਪਹਿਲੀਆਂ ਦੋ ਚਿੱਠੀਆਂ ਤਾਂ ਪ੍ਰਿਥੀ ਚੰਦ (ਵੱਡੇ ਭਰਾ ਨੇ) ਆਪਣੇ ਖੀਸੇ ਵਿੱਚ ਰੱਖ ਛੱਡੀਆਂ ਸਨ ਅਤੇ ਪਿਤਾ ਜੀ ਅਗੇ ਕੋਈ ਜ਼ਿਕਰ ਨਹੀਂ ਸੀ ਕੀਤਾ, ਹੁਣ ਤੀਜੀ ਚਿੱਠੀ ਜਦੋਂ ਗੁਰੂ ਰਾਮਦਾਸ ਜੀ ਪਾਸ ਪਹੁੰਚੀ ਤਾਂ ਆਪ ਪੜ੍ਹਦੇ ਸਾਰ ਹੀ ਇਕ ਅਗੰਮੀ ਬੈਰਾਗ ਵਿੱਚ ਆ ਗਏ। ਪਿਆਰ ਨਾਲ ਰਸੀਲੇ ਨੈਣ ਮੁੰਦ ਗਏ। ਚਿੱਠੀ ਤੇ ਤੀਜਾ ਅੰਕ ਵੇਖ ਕੇ ਪਹਿਲੀਆਂ ਦੋ ਚਿੱਠੀਆਂ ਬਾਰੇ ਸੇਵਾਦਾਰਾਂ ਪਾਸੋਂ ਪੁਛਿਆ ਪਰ ਕੋਈ ਪਤਾ ਨਾ ਲੱਗਿਆ। ਛੇਤੀ ਹੀ ਬਾਬਾ ਬੁਢਾ ਜੀ ਨੂੰ ਬੁਲਾ ਭੇਜਿਆ ਅਤੇ ਆਖਿਆ, "ਬਾਬਾ ਜੀ! ਤੁਸੀਂ ਲਾਹੌਰ ਜਾ ਕੇ ਅਰਜਨ ਦੇਵ ਨੂੰ ਲੈ ਆਉ ਉਹ ਦਰਸ਼ਨਾਂ

ਲਈ ਬਹੁਤ ਵਿਆਕੁਲ ਹੋ ਰਿਹਾ ਹੈ।' ਹੁਕਮ ਪਾ ਕੇ ਬਾਬਾ ਜੀ ਲਾਹੌਰ ਜਾ ਕੇ ਉਨ੍ਹਾਂ ਨੂੰ ਲੈ ਆਏ। ਜਦੋਂ ਚਿਰਾਂ ਤੋਂ ਵਿਛੜੀ ਜਿੰਦੜੀ ਅੰਮ੍ਰਿਤਸਰ ਪੁੱਜੀ ਤਾਂ ਪਿਤਾ ਗੁਰੂ ਜੀ ਦੇ ਰੱਜ ਰੱਜ ਕੇ ਦਰਸ਼ਨ ਕੀਤੇ। ਮਨ ਵਿਸਮਾਦੀ ਰੰਗਾਂ ਵਿਚ ਆ ਗਿਆ। ਦ੍ਰਵਿਆ ਹੋਇਆ ਹਿਰਦਾ ਕਿਸੇ ਅਕਹਿ ਰਸ ਵਿੱਚ ਖੀਵਾ ਹੋ ਗਿਆ। ਜਦੋਂ ਪਿਤਾ ਜੀ ਨੇ ਪਿਆਰ ਕੀਤਾ, ਸਾਰੀ ਸੁਖ ਸਾਂਦ ਪੁਛੀ ਤਾਂ ਆਪ ਜੀ ਨੇ ਆਪਣੀਆਂ ਪਹਿਲੀਆਂ ਦੋ ਚਿੱਠੀਆਂ ਦਾ ਸੰਕੇਤ ਕੀਤਾ। ਫਿਰ ਪਿਤਾ ਜੀ ਨੇ ਆਪਣੇ ਪੁਤਰ ਪ੍ਰਿਥੀ ਚੰਦ ਨੂੰ ਬੁਲਾ ਕੇ ਚਿੱਠੀਆਂ ਦੀ ਪੁਛ-ਪੜਤਾਲ ਕੀਤੀ ਪਰ ਉਸ ਨੇ ਕੋਈ ਪੱਲਾ ਨਾ ਫੜਾਇਆ। ਅੰਤਰਜਾਮੀ ਪਿਤਾ ਜੀ ਨੂੰ ਸਾਰੀ ਖੇਡ ਦਾ ਪਹਿਲਾਂ ਹੀ ਪਤਾ ਸੀ ਪਰ ਆਪ ਜੀ ਨੇ ਸੱਚ ਤੇ ਝੂਠ ਦਾ ਨਿਰਣਾ ਕਰਨਾ ਯੋਗ ਸਮਝਿਆ। ਪ੍ਰਿਥੀ ਚੰਦ ਨੂੰ ਤ੍ਰੀਕੇ ਨਾਲ ਬਥੇਰਾ ਸਮਝਾਇਆ ਕਿ ਵੇਖ ਮਤਾਂ ਤੇਰੇ ਹੋਰ ਕਾਗਜ਼ਾਂ ਨਾਲ ਕਿਧਰੇ ਇਹ ਚਿੱਠੀਆਂ ਵੀ ਨਾ ਰੁਲ ਗਈਆਂ ਹੋਣ ਪਰ ਉਸ ਦਾ ਖੋਟਾ ਮਨ ਕਿਵੇਂ ਹਕਮ ਮੰਨ ਸਕਦਾ ਸੀ। ਅੰਤ ਨੂੰ ਆਪ ਜੀ ਨੇ ਇਕ ਸੇਵਾਦਾਰ ਨੂੰ ਬੁਲਾ ਕੇ ਆਖਿਆ ਕਿ ਘਰ ਜਾ ਕੇ ਪ੍ਰਿਥੀ ਚਦ ਦਾ ਜਾਮਾ, ਜਿਹੜਾ ਦਰਵਾਜ਼ੇ ਦੇ ਪਿਛੇ ਟੰਗਿਆ ਹੋਇਆ ਹੈ, ਇਥੇ ਲੈ ਆਉ। ਸੇਵਾਦਾਰ ਨੇ ਤੁਰਤ ਹੀ ਹੁਕਮ ਦੀ ਪਾਲਣਾ ਕਰਦੇ ਹੋਏ ਉਹ ਜਾਮਾ ਲੈ ਆਂਦਾ। ਗੁਰੂ ਰਾਮਦਾਸ ਜੀ ਨੇ ਕਿਹਾ, ਪੁੱਤਰ! ਪ੍ਰਿਥੀ ਚੰਦ, ਤੂੰ ਆਪਣਾ ਜਾਮਾ ਚੰਗੀ ਤਰ੍ਹਾਂ ਵੇਖ, ਮਤਾਂ ਚਿੱਠੀਆਂ ਇਸ ਵਿਚ ਹੋਣ।" ਜਦੋਂ ਚੰਗੀ ਤਰ੍ਹਾਂ ਉਸ ਨੇ ਜਾਮਾ ਫੋਲਿਆ ਤਾਂ ਹੋਰ ਕਾਗਜਾਂ ਪੱਤਰਾਂ ਨਾਲ ਦੋ ਚਿੱਠੀਆਂ ਵੀ ਉਥੋਂ ਹੀ ਨਿਕਲ ਆਈਆਂ। ਇਹ ਵੇਖ ਕੇ ਪ੍ਰਿਥੀ ਚੰਦ ਨੂੰ ਆਪਣੀ ਕਰਤੂਤ ਤੋਂ ਸ਼ਰਮਿੰਦਾ ਹੋਣਾ ਪਿਆ। ਫਿਰ ਗੁਰਦੇਵ ਜੀ ਨੇ ਸਮਝਾਇਆ, ਪ੍ਰਿਥੀ ਚੰਦ! ਗੁਰ ਗੱਦੀ ਦਾ ਅਧਿਕਾਰੀ ਤਿਆਗੀ ਤੇ ਬੈਰਾਗੀ ਪੁਰਸ਼ ਬਣ ਸਕਦਾ ਹੈ, ਪਦਾਰਥਾਂ ਦੀ ਪਕੜ ਵਾਲੇ ਲਈ ਇਹ ਗੱਦੀ ਨਹੀਂ।' ਏਦਾਂ ਦੇ ਬਚਨ ਕਰਦਿਆਂ ਆਪ ਜੀ ਨੇ (ਗੁਰੂ)

ਅਰਜਨ ਦੇਵ ਜੀ ਨੂੰ ਹੀ ਰਾਜ ਜੋਗ ਸਿੰਘਾਸਣ ਅਤੇ ਛਤਰ ਦੇ ਯੋਗ ਸਮਝਿਆ। ਸੋ ਦਾਤਿ ਜੋਤਿ ਗੁਰੂ ਅਰਜਨ ਦੇਵ ਜੀ ਅੰਦਰ ਟਿਕਾ ਦਿਤੀ :–

ਕਾਟੇ ਸੁ ਪਾਪ ਤਿਨ੍ ਨਰਹੁ ਕੇ, ਗੁਰੁ ਰਾਮਦਾਸ ਜਿਨ ਪਾਇਯਉ ॥
ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥ [ਪੰ: ੧੪੦੯

ਇਸ ਤਰ੍ਹਾਂ ਚਿੱਠੀ ਦਾ *ਚੌਥਾ ਪਦ ਆਪ ਜੀ ਨੇ ਗੁਰ-ਪਦਵੀ ਮਿਲਣ ਤੇ ਉਚਾਰਨ ਕੀਤਾ :–

ਭਾਗੁ ਹੋਆ, ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ, ਘਰ ਮਹਿ ਪਾਇਆ ॥ ਸੇਵ ਕਰੀ, ਪਲੁ ਚਸਾ ਨ ਵਿਛੁੜਾ, ਜਨ

---

*ਇਸ ਸਾਖੀ ਨਾਲ ਹੇਠ ਲਿਖੇ ਸ਼ਬਦ ਦਾ ਵੀ ਸੰਕੇਤ ਦਿੱਤਾ ਜਾਂਦਾ ਹੈ :—

ਦਹਦਿਸ ਛਤ੍ਰ ਮੇਘ ਘਟਾ ਘਟ, ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹੁ, ਪਿਰੁ ਪਰਦੇਸਿ ਸਿਧਾਇਓ ।੧। ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ, ਤਬ ਚਤੁਰ ਪਾਤਰੋ ਆਇਓ ॥ਰਹਾਉ॥ ਕਿਉ ਬਿਸਰੈ ਇਹੁ ਲਾਲੁ ਪਿਆਰੋ, ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ, ਨੈਨ ਨੀਰਿ ਭਰਿ ਆਇਓ ॥੨॥ ਹਉ ਹਉ ਭੀਤਿ ਭਇਓ ਹੈ ਬੀਚੋ, ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਰਦੋ, ਬਿਨੁ ਪੇਖੇ ਦੂਰਾਇਓ ॥੩॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ, ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ, ਤਉ ਦਇਆਰੁ ਬੀਠਲੋ ਪਾਇਓ ॥੪॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥

ਨੋਟ—ਸਾਖੀਆਂ ਵਿਚ ਕਲਪਨਾ ਦਾ ਅੰਸ਼ ਵੀ ਹੁੰਦਾ ਹੈ। ਇਸ ਲਈ ਸਾਨੂੰ ਸਾਖੀਆਂ ਇਕ ਪਾਸੇ ਕਰਕੇ ਨਿਰੋਲ ਬਾਣੀ 'ਚੋਂ ਰਸਿਕ ਬੈਰਾਗ ਖੋਜ ਕੇ ਉਸਨੂੰ ਅਪਨਾਉਣਾ ਚਾਹੀਦਾ ਹੈ।

ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ, ਜੀਉ ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ ॥ [ਪੰ: ੯੭

ਆਪ ਜੀ ਦੀਆਂ ਰਚਿਤ ਬਾਣੀਆਂ ਵਿਚੋਂ ਬਾਰਹਮਾਹਾ ਮਾਝ ਮਹਲਾ-੫, ਗਉੜੀ ਬਾਵਨ ਅੱਖਰੀ, ਸੁਖਮਨੀ ਸਾਹਿਬ ਡਖਣੇ, ਸਹਿਸ ਕ੍ਰਿਤੀ ਸਲੋਕ ਆਦਿ ਅੰਦਰ ਬੈਰਾਗ ਦਾ ਗੂੜ੍ਹਾ ਰੰਗ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਦੀ ਸੰਪਾਦਨਾ ਆਪ ਜੀ ਦੇ ਪਰਉਪਕਾਰ ਦਾ ਹੀ ਸਭ ਤੋਂ ਵਿਸੇਸ਼ ਪਰਮਾਣ ਹੈ। ਬੈਰਾਗ ਬਾਰੇ ਆਪ ਜੀ ਦੇ ਉਚਾਰਨ ਕੀਤੇ ਸਾਰੇ ਸ਼ਬਦਾਂ ਦਾ ਸੰਗ੍ਰਹਿ ਕੀਤਾ ਜਾਏ ਤਾਂ ਇਕ ਵੱਖਰਾ ਗ੍ਰੰਥ ਬਣਦਾ ਹੈ। ਫਿਰ ਵੀ ਟੂਕ ਮਾਤਰ ਬਹੁਤੇ ਸ਼ਬਦਾਂ ਨੂੰ ਛੁਹਣ ਤੋਂ ਜਗਿਆਸੂਆਂ ਨੂੰ ਬੈਰਾਗ ਦੀ ਪੂਰੀ ਪੂਰੀ ਸੋਝੀ ਤੇ ਸਹੀ ਸੇਧ ਮਿਲ ਸਕਦੀ ਹੈ। ਆਪ ਜੀ ਨੇ ਸਿਰੀ ਰਾਗ ਵਿਚ ਆਪਣੇ ਰਚੇ ਹੋਏ ਪਹਿਲੇ ਸ਼ਬਦ ਦਾ ਅਰੰਭ ਹੀ ਬੈਰਾਗਮਈ ਬਾਣੀ ਤੋਂ ਕੀਤਾ ਹੈ :

"ਕਿਆ ਤੂ ਰਤਾ ਦੇਖਿ ਕੈ, ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ, ਮਾਣਹਿ ਰੰਗ ਅਪਾਰ ॥
ਬਹੁਤੁ ਕਰਹਿ ਫੁਰਮਾਇਸੀ, ਵਰਤਹਿ ਹੋਇ ਅਫਾਰ ॥
ਕਰਤਾ ਚਿਤਿ ਨ ਆਵਈ, ਮਨਮੁਖ ਅੰਧ ਗਵਾਰ ॥੧॥
ਮੇਰੇ ਮਨ, ਸੁਖਦਾਤਾ ਹਰਿ ਸੋਇ ॥
ਗੁਰ ਪਰਸਾਦੀ ਪਾਈਐ, ਕਰਮਿ ਪਰਾਪਤ ਹੋਇ ॥੧॥ ਰਹਾਉ ॥
ਕਪੜਿ ਭੋਗਿ ਲਪਟਾਇਆ, ਸੁਇਨਾ ਰੁਪਾ ਖਾਕੁ ॥
ਹੈਵਰ ਗੈਵਰ ਬਹੁਰੰਗੇ, ਕੀਏ ਰਥ ਅਥਾਕ ॥
ਕਿਸ ਹੀ ਚਿਤਿ ਨ ਆਵਹੀ, ਬਿਸਰਿਆ ਸਭ ਸਾਕ ॥
ਸਿਰਜਣਹਾਰਿ ਭੁਲਾਇਆ, ਵਿਣੁ ਨਾਵੈ ਨਾਪਾਕ ॥੨॥
ਲੈਂਦਾ ਬਦੁ ਦੁਆਇ ਤੂੰ, ਮਾਇਆ ਕਰਹਿ ਇਕਤ ॥
ਜਿਸ ਨੋ ਤੂੰ ਪਤੀਆਇਦਾ, ਸੋ ਸਣੁ ਤੁਝੈ ਅਨਿਤ ॥
ਅਹੰਕਾਰੁ ਕਰਹਿ ਅਹੰਕਾਰੀਆ, ਵਿਆਪਿਆ ਮਨ ਕੀ ਮਤਿ ॥
ਤਿਨਿ ਪ੍ਰਭਿ ਆਪਿ ਭੁਲਾਇਆ, ਨ ਤਿਸੁ ਜਾਤਿ ਨ ਪਤਿ ॥

ਸਤਿਗੁਰਿ ਪੁਰਖਿ ਮਿਲਾਇਆ, ਇਕੋ ਸਜਣੁ ਸੋਇ ॥
ਹਰਿ ਜਨ ਕਾ ਰਾਖਾ ਏਕੁ ਹੈ, ਕਿਆ ਮਾਣਸ ਹਉਮੈ ਰੋਇ ॥
ਜੋ ਹਰਿ ਜਨ ਭਾਵੈ ਸੋ ਕਰੇ, ਦਰਿ ਫੇਰੁ ਨ ਪਾਵੈ ਕੋਇ ॥
ਨਾਨਕ, ਰਤਾ ਰੰਗਿ ਹਰਿ, ਸਭ ਜਗ ਮਹਿ ਚਾਨਣੁ ਹੋਇ ॥
[ਪੰ: ੪੨

ਆਪ ਜੀ ਨੇ ਸੁੰਦਰ ਕਪੜੇ ਪਾਉਣੇ, ਸੋਨੇ ਚਾਂਦੀ ਦੇ ਗਹਿ-ਣਿਆਂ ਦਾ ਸ਼ਿੰਗਾਰ ਕਰਨਾ, ਚੰਗੇ ਚੰਗੇ ਹਾਥੀ ਘੋੜਿਆਂ ਵਿੱਚ ਮਸਤ ਰਹਿਣਾ, ਹੋਰ ਰਿਧੀਆਂ ਸਿਧੀਆਂ ਆਦਿ ਸੁਖਾਂ ਦੀ ਵਿਭੂਤੀ ਨੂੰ ਮਿਟੀ ਸਮਾਨ ਦੱਸਿਆ । ਜੀਵ ਦੀ ਰੁਚੀ ਨੂੰ ਬੈਰਾਗੀ ਬਨਾਉਣ ਲਈ ਬੜੇ ਵਿਅੰਗਮਈ ਸ਼ਬਦਾਂ ਵਿਚ ਸੰਬੋਧਨ ਕੀਤਾ :—

ਭਲਕੇ ਉਠਿ ਪਪੋਲੀਐ, ਵਿਣੁ ਬੁਝੇ ਮੁਗਧ ਅਜਾਣਿ ॥
ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥
ਸਤਿਗੁਰ ਸੇਤੀ ਚਿਤੁ ਲਾਇ, ਸਦਾ ਸਦਾ ਰੰਗੁ ਮਾਣਿ ॥
ਪ੍ਰਾਣੀ ! ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ,
ਸਭ ਮੁਕਦੀ ਚਲੀ ਰੈਣਿ ॥ [ਪੰ: ੪੩

... ... ... ...

ਘੜੀ ਮੁਹਤ ਦਾ ਪਾਹੁਣਾ ਕਾਜ ਸਵਾਰਣਹਾਰੁ ॥
ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥
ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥
ਅੰਧੇ, ਤੂ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬਿ ਲਿਖਿਆ,
ਤਾਂ ਗੁਰ ਕਾ ਬਚਨੁ ਕਮਾਹਿ ॥੧॥ ਹਰੀ ਨਾਹੀ, ਨਹ ਡਡੁਰੀ,
ਪਕੀ ਵਢਣਹਾਰ ॥ ਲੈ ਲੈ ਦਾਤ ਪਹੁਤਿਆ ਲਾਵੇ ਕਰਿ
ਤਈਆਰੁ ॥ ਜਾ ਹੋਆ ਹੁਕਮੁ ਕਿਰਸਾਣ ਦਾ, ਤਾ ਲੁਣਿ
ਮਿਣਿਆ ਖੇਤਾਰੁ ॥੨॥
ਪਹਿਲਾ, ਪਹਰੁ ਧੰਧੈ ਗਇਆ, ਦੂਜੈ ਭਰਿ ਸੋਇਆ ॥
ਤੀਜੈ ਝਾਖ ਝਖਾਇਆ, ਚਉਥੈ ਭੋਰੁ ਭਇਆ ॥

ਕਦ ਹੀ ਚਿਤਿ ਨ ਆਇਓਂ ਜਿਨਿ ਜੀਉ ਪਿੰਡੁ ਦੀਆ ॥

[ਪੰ: ੪੩

... ... ... ...

ਫਿਰ ਆਪ ਜੀ ਨੇ ਗੋਇਲੀ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਇਆ :—

ਗੋਇਲਿ ਆਇਆ ਗੋਇਲੀ, ਕਿਆ ਤਿਸੁ ਡੰਫੁ ਪਸਾਰੁ ॥
ਮੁਹਲਤਿ ਪੁਨੀ ਚਲਣਾ, ਤੂੰ ਸੰਮਲੁ ਘਰ ਬਾਰੁ ॥੧॥
ਹਰਿ ਗੁਣ ਗਾਉ ਮਨਾ, ਸਤਿਗੁਰੁ ਸੇਵਿ ਪਿਆਰਿ ॥
ਕਿਆ ਥੋੜੜੀ ਬਾਤ ਗੁਮਾਨ ॥੧॥ ਰਹਾਉ ॥
ਜੈਸੇ ਰੈਣਿ ਪਰਾਹੁਣੇ. ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ, ਸਭ ਫੁਲਾ ਕੀ ਬਾਗਾਤਿ ॥
ਮੇਰੀ ਮੇਰੀ ਕਿਆ ਕਰਹਿ, ਜਿਨਿ ਦੀਆ ਸੋ ਪ੍ਰਭੁ ਲੋੜਿ ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ, ਨਾਮੁ ਸਮਾਲਿ ਤੂੰ, ਸੋ ਦਿਨ ਨੇੜਾ ਆਇਓਇ ॥੪॥

[ਪੰ: ੫੦

ਇਸੇ ਤਰ੍ਹਾਂ ਦੇਹੀ ਨੂੰ ਸੰਬੋਧਨ ਕਰਦੇ ਹੋਏ ਆਪ ਜੀ ਨੇ ਫੁਰਮਾਇਆ :—

ਤਿਚਰੁ ਵਸਹਿ ਸੁਹੇਲੜੀ, ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ, ਤਾਂ ਧਨ ਖਾਕੂ ਰਾਲਿ ॥੧॥
ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥ ੧ ॥ ਰਹਾਉ ॥
ਜਿਚਰ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ ॥
ਜਾਂ ਉਠੀ ਚਲਸੀ ਕੰਤੜਾ, ਤਾਂ ਕੋਇ ਨ ਪੁਛੈ ਤੇਰੀ ਬਾਤ ॥੨॥
ਪੇਈਅੜੈ ਸਹੁਸੇਵਿ ਤੂੰ, ਸਾਹੁਰੜੈ ਸੁਖਿ ਵਸੁ ॥ ਗੁਰ ਮਿਲਿ

ਚਜੁ ਅਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖ ॥੩॥ ਸਭਨਾ
ਸਾਹੁਰੈ ਵੰਞਣਾ, ਸਭਿ ਮੁਕਲਾਵਣਹਾਰ ।. ਨਾਨਕ, ਧੰਨੁ ਸੋਹਾਗਣੀ
ਜਿਨ ਸਹ ਨਾਲਿ ਪਿਆਰੁ ॥ [ਪੰ: ੫੦

ਸੰਸਾਰ ਦੇ ਵਸੇਬੇ ਨੂੰ 'ਪੰਖ-ਬਸੇਰਾ' 'ਰੈਣਿ ਪਰਾਹੁਣਾ' ਦਸਦੇ ਹੋਏ ਬੈਰਾਗੀ ਜਗਿਆਸੂ ਨੂੰ ਇਕ ਪ੍ਰਭੂ ਜਾਲ ਨਾਲ ਸਚੀ ਪ੍ਰੀਤ ਕਰਨ ਦਾ ਉਪਦੇਸ਼ ਦਿਤਾ ਹੈ :-

ਭਾਈ ਰੇ, ਮੀਤ ਕਰਹੁ ਪ੍ਰਭੁ ਸੋਇ ॥
ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ ॥
[ਪੰ: ੪੬

ਸਿਰੀ ਰਾਗ 'ਪਹਰੇ' ਦੇ ਸਿਰਲੇਖ ਹੇਠ ਦੋ ਸ਼ਬਦ ਗੁਰੂ ਨਾਨਕ ਦੇਵ ਜੀ ਦੇ, ਇਕ ਸ਼ਬਦ ਗੁਰੂ ਰਾਮਦਾਸ ਜੀ ਦਾ ਅਤੇ ਇਕ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਰਚਿਆ ਹੋਇਆ ਅੰਕਿਤ ਹੈ । ਆਪ ਜੀ ਨੇ ਉਥੇ ਵੀ ਜੀਵਨ-ਰੂਪੀ ਵਣਜਾਰੇ ਮਿਤਰ ਨੂੰ ਇਉ ਸਮਝਾਇਆ ਹੈ:-

ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤਰਾ, ਦਿਨ ਨੇੜੈ ਆਇਆ ਸੋਇ ॥
ਗੁਰਮੁਖਿ ਨਾਮੁ ਸਮਾਲਿ ਤੂੰ, ਵਣਜਾਰਿਆ ਮਿਤਰਾ, ਤੇਰਾ ਦਰਗਹ ਬੇਲੀ ਹੋਇ ॥
ਗੁਰਮੁਖਿ ਨਾਮੁ ਸਮਾਲਿ ਪਰਾਣੀ, ਅੰਤੇ ਹੋਇ ਸਖਾਈ ॥
ਇਹੁ ਮੋਹੁ ਮਾਇਆ, ਤੇਰੈ ਸੰਗਿ ਨ ਚਾਲੈ, ਝੂਠੀ ਪ੍ਰੀਤਿ ਲਗਾਈ ॥
ਸਗਲੀ ਰੈਣਿ ਗੁਦਰੀ ਅੰਧਿਆਰੀ, ਸੇਵਿ ਸਤਿਗੁਰੁ ਚਾਨਣੁ ਹੋਇ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਦਿਨੁ ਨੇੜੈ ਆਇਆ ਸੋਇ ॥
[ਪੰ: ੭੭

ਆਪ ਜੀ ਦੇ ਬੈਰਾਗੀ ਹਿਰਦੇ ਅੰਦਰ ਰਬੀ-ਦਰਸ਼ਨ ਦੀ ਤੜਪ ਹੈ ਜਿਵੇਂ ਆਪ ਜੀ ਦੇ ਹੇਠ ਲਿਖੇ ਸ਼ਬਦ ਵਿੱਚੋਂ ਪ੍ਰਗਟ ਹੁੰਦੀ ਹੈ:-

ਮਾਝ ਮਹਲਾ ੫

ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ,

ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ ॥੨॥
ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ,
ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥
ਮਨੁ ਤਨੁ ਸੀਤਲੁ ਧੀਰਜੁ ਪਾਇਆ ॥
ਪ੍ਰਭੁ ਅਬਿਨਾਸੀ ਬਸਿਆ ਘਟਿ ਭੀਤਰਿ,
ਹਰਿ ਮੰਗਲੁ ਨਾਨਕੁ ਗਾਵੈ ਜੀਉ ॥ ੪ ॥

[ਪੰ: ੯੮

ਬੈਰਾਗੀ ਲਈ ਆਪਣੇ ਪ੍ਰੀਤਮ ਦੀ ਯਾਦ ਵਿੱਚ ਵਸਣਾ ਹੀ ਜੀਵਨ ਹੈ। ਜਦੋਂ ਉਹ ਪਿਆਰਾ ਵਿਸਰ ਜਾਵੇ ਤਾਂ ਬਹੁਤ ਦੁਖ ਤੇ ਭੁਖ ਪਰਤੀਤ ਕਰਦਾ ਹੈ; ਜਿਵੇਂ ਗੁਰਦੇਵ ਜੀ ਫੁਰਮਾਉਂਦੇ ਹਨ :—

ਦੁਖੁ ਤਦੇ, ਜਾ ਵਿਸਰਿ ਜਾਵੈ ॥ ਭੁਖ ਵਿਆਪੈ, ਬਹੁ ਬਿਧਿ ਧਾਵੈ ॥
ਸਿਮਰਤ ਨਾਮੁ ਸਦਾ ਸੁਹੇਲਾ, ਜਿਸ ਦੇਵੈ ਦੀਨ ਦਇਆਲਾ ਜੀਉ ॥

[ਪੰ: ੯੮

ਇਸ ਲਈ ਆਪਣੇ ਪ੍ਰਭੂ ਪਾਸੋਂ ਮੁੜ ਮੁੜ ਇਸ ਦਾਨ ਦੀ ਮੰਗ ਕਰਦੇ ਹਨ :—

ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥
ਦਿਨਸੁ ਰੈਣਿ ਜਿਉ ਤੁਧੁ ਧਿਆਈ, ਏਹੁ ਦਾਨੁ ਮੋਹਿ ਕਰਣਾ ਜੀਉ ॥

[ਪੰ: ੧੦੦

ਇਸ ਦਾਨ ਦੀ ਪ੍ਰਾਪਤੀ ਨਾਲ ਜੀਵ ਦੀ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ। ਉਸ ਦੀ ਬਾਹਰ ਦੀ ਭਟਕਣਾ ਮਨੋ ਜਾਂਦੀ ਹੈ। ਉਹ ਜੰਗਲਾਂ ਦਾ ਵਾਸੀ ਬਨਣ ਲਈ ਤਿਆਰ ਨਹੀਂ ਹੁੰਦਾ। ਸਗੋਂ ਹੋਰਨਾਂ ਨੂੰ ਵੀ ਗਿਆਨ ਵੰਡਣ ਲਗ ਜਾਂਦਾ ਹੈ ਕਿਉਂਕਿ ਉਸ ਨੂੰ ਹਿਰਦੇ

ਅੰਦਰ ਉਸ ਸਰਬ-ਵਿਆਪੀ ਜੋਤਿ ਦੇ ਦਰਸ਼ਨ ਹੋਣ ਲਗ ਜਾਂਦੇ ਹਨ :—

ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥
ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰਪਰਸਾਦੀ ਜਿਨੀ ਅੰਤਰਿ ਪਾਇਆ,
ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥
ਝਿਮਿਝਿਮਿ ਵਰਸੈ ਅੰਮ੍ਰਿਤ ਧਾਰਾ ॥
ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥
ਅਨਦ ਬਿਨੋਦ ਕਰੇ ਦਿਨੁ ਰਾਤੀ,
ਸਦਾ ਸਦਾ ਹਰਿ ਕੇਲਾ ਜੀਉ ॥੨॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥
ਸਾਧ ਕ੍ਰਿਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਏ,
ਗੁਰਮੁਖਿ ਹੋਏ ਮੇਲਾ ਜੀਉ ॥੩॥
ਜਲ ਤਰੰਗੁ ਜਿਉ ਜਲਹਿ ਸਮਾਇਆ ॥
ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ॥
ਬਹੁੜਿ ਨ ਹੋਈਐ ਜਉਲਾ ਜੀਉ ॥ [ਪੰ: ੧੦੨

ਇਸ ਪਰਕਾਰ ਮਿਲਿਆ ਹੋਇਆ ਜਗਿਆਸੂ ਰੱਬ ਨਾਲੋਂ ਕਦੇ ਵਖਰਾ ਨਹੀਂ ਹੁੰਦਾ। ਗੁਰਦੇਵ ਜੀ ਨੇ ਸਫਲ ਜੀਵਨ ਦੀ ਜਾਚ ਵੀ ਇਸੇ ਤਰ੍ਹਾਂ ਸਿਖਾਈ ਹੈ :—

੧. ਆਉ ਸਾਜਨ ਸੰਤ ਮੀਤ ਪਿਆਰੇ ॥
ਮਿਲਿ ਗਾਵਹੁ ਗੁਣ ਅਗਮ ਅਪਾਰੇ ॥
ਗਾਵਤ ਸੁਣਤ ਸਭੇ ਹੀ ਮੁਕਤੇ
ਸੋ ਧਿਆਈਐ ਜਿਨਿ ਹਮ ਕੀਏ ਜੀਉ ॥ [ਪੰ: ੧੦੪

੨. ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥
ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ,

ਘੜੀ ਮੂਰਤ ਸਿਮਰਤ ਪਲ ਵੰਞਹਿ,
ਜੀਵਣੁ ਸਫਲੁ ਤਿਥਾਈ ਜੀਉ ॥
[ਪੰ: ੧੦੭

ਸਾਈਂ ਦੇ ਗੁਣ ਗਾਉਂਦਿਆਂ ਹੀ ਸਾਈਂ ਨਾਲ ਮਿਲਣ ਦੀ ਤਾਂਘ ਵਧਦੀ ਹੈ। ਫਿਰ ਜੀਵ ਰੂਪ ਇਸਤਰੀ ਦੇ ਹਿਰਦੇ ਵਿਚੋਂ ਬੈਰਾਗ ਉਠਦਾ ਹੈ ਅਤੇ ਅਨੂਠੇ ਰੰਗਾਂ ਵਿਚ ਗੁਰਬਾਣੀ ਦਾ ਉਚਾਰਨ ਕਰਦੀ ਹੋਈ ਪ੍ਰਭੂ ਨੂੰ ਮਿਲਣ ਲਈ ਤਰਲੇ ਲੈਂਦੀ ਹੈ :—

੧. ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨੰਤੀਆ ॥
ਤਿਸੁ ਮੋਹਨ ਲਾਲ ਪਿਆਰੇ, ਹਉ ਫਿਰਉ ਖੋਜੰਤੀਆ ॥
ਤਿਸ ਦਸਿ ਪਿਆਰੇ, ਸਿਰ ਧਰੀ ਉਤਾਰੇ, ਇਕ ਭੋਰੀ ਦਰਸਨੁ ਦੀਜੈ ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ, ਇਕੁ ਤਿਲੁ ਭੀ ਨਾ ਧੀਰੀਜੈ ॥
[ਪੰ: ੭੦੩

੨. ਮੋਹਨ ! ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ ਉਡੀਨੀ ਉਡੀਨੀ। ਕਬ ਘਰਿ ਆਵੈ ਰੀ ॥੧॥ ਰਹਾਉ ॥
ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥
ਕਬ ਘਰਿ ਆਵੈ ਰੀ ॥ [ਪੰ: ੮੩੦

੩. ਖੋਜਤ ਖੋਜਤ ਖੋਜਤ ਭਈ ਬੈਰਾਗਨਿ ॥ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥ [ਪੰ: ੨੦੪

੪. ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥ ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥
ਮਨੁ ਅਰਪਉ ਧਨੁ ਰਾਖਉ ਆਗੈ, ਮਨ ਕੀ ਮਤਿ ਮੋਹਿ ਸਗਲ ਤਿਆਗੀ ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥ [ਪੰ: ੨੦੪

੫. ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥ ਆਸ ਪਿਆਸੀ ਚਿਤਵਉ ਦਿਨੁ ਰੈਨੀ, ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ ॥

ਸੇਵਾ ਕਰਉ ਦਾਸ ਦਾਸਨ ਕੀ, ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥
ਤੁਲਾ ਧਾਰ ਤੋਲੇ ਸੁਖ ਸਗਲੇ, ਬਿਨੁ ਹਰਿ ਦਰਸ ਸਭੋ ਹੀ ਥੋਰਾ ॥
[ਪੰ: ੨੦੪

ਰਾਗ ਗਉੜੀ ਬੈਰਾਗਣਿ ਵਿਚ ਜੋ ਆਪ ਜੀ ਨੇ ਸ਼ਬਦ ਉਚਾਰਨ ਕੀਤਾ ਹੈ ਉਸ ਵਿੱਚ ਬ੍ਰਿਹੋਂ ਕੁਠੀ ਜਿੰਦੜੀ ਦੀ ਬਿਨਉ ਭਰੀ ਹੇਕ ਹੈ :–

ਦਯ ਗੁਸਾਈ ਮੀਤੁਲਾ, ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥
ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥
ਜੀਅ ਪ੍ਰਾਣ ਸੁਖਦਾਤਿਆ, ਨਿਮਖ ਨਿਮਖ ਬਲਿਹਾਰਿ ਜੀ ॥੧॥
ਹਸਤ ਅਲੰਬਨੁ ਦੇਹੁ ਪ੍ਰਭ, ਗਰਤਹੁ ਉਧਰੁ ਗੋਪਾਲ ॥
ਮੋਹਿ ਨਿਰਗੁਨ ਮਤਿ ਥੋਰੀਆ, ਤੂੰ ਸਦ ਹੀ ਦੀਨ ਦਇਆਲ ॥
[ਪੰ: ੨੦੩

ਗੁਰਦੇਵ ਜੀ ਦੇ ਹਿਰਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਅਤਿਅੰਤ ਲਗਨ ਹੈ। ਜਿਸ ਕਰਕੇ ਆਪ ਜੀ ਤੋਂ ਰਚਿਤ ਸ਼ਬਦਾਂ ਵਿੱਚ ਇਸ ਪੱਖ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਜਿਵੇਂ ਆਪ ਜੀ ਪ੍ਰਭੂ ਦਾ ਮਾਰਗ ਪੁਛਦੇ ਹਨ :–

੧. ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ ਸਹਜ ਸੁਖ ਦਾਤਾ ਮੋਹਿ ਮਾਰਗੁ ਦੇਇ ਬਿਤਾਈ ॥ [ਪੰ: ੨੦੫

੨. ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ, ਹਉ ਕਿਉ ਪਾਈ ਗੁਰ ਪੂਰੇ ॥
ਜੇ ਸਉ ਖੇਲ ਖੇਲਾਈਐ ਬਾਲਕੁ, ਰਹਿ ਨ ਸਕੈ ਬਿਨੁ ਖੀਰੇ ॥
ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ, ਜੇ ਸਉ ਭੋਜਨ ਮੈ ਨੀਰੇ ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ, ਬਿਨੁ ਦਰਸਨ ਕਿਉ ਮਨ ਧੀਰੇ ॥
(ਇਹ ਸਾਰਾ ਸ਼ਬਦ ਹੀ ਬੈਰਾਗ ਰੂਪ ਹੈ) [ਪੰ: ੫੬੪

੩. ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ, ਦਰਸਨ ਕਉ ਬਲਿ ਜਾਉ ॥੧॥ ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ, ਸੋ ਕਿਉ

ਤਜਣਾ ਜਾਇ ॥੨॥ ਇਹੁ ਤਨੁ ਵੇਚੀ ਸੰਤ ਪਹਿ ਪਿਆਰੇ,
ਪ੍ਰੀਤਮੁ ਦੇਇ ਮਿਲਾਇ ॥ [ਬਿਰਹੜੇ ਪੰ: ੪੩੧

੪. ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ
ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ, ਗ੍ਰਿਹਿ ਸੇਜ ਵਿਛਾਈ ॥
ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥ ਕਿਨ ਬਿਧਿ
ਹੀਅਰੋ ਧੀਰੈ ਨ ਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥
[ਪੰ. ੭੩੭

ਸੱਚਾ ਬੈਰਾਗ ਸੱਚੀ ਬਾਣੀ ਤੋਂ ਉਤਪੰਨ ਹੁੰਦਾ ਹੈ। ਸਚੀ ਬਾਣੀ ਦੁਆਰਾ ਹੀ ਹਉਮੈ ਦਾ ਨਾਸ਼ ਹੁੰਦਾ ਹੈ ਅਤੇ ਆਤਮ ਪ੍ਰਕਾਸ਼ ਹੁੰਦਾ ਹੈ। ਫਿਰ ਜੀਵ ਨੂੰ ਗੁਰੂ ਉਪਦੇਸ਼ ਦੀ ਸੋਝੀ ਹੁੰਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ :—

੧. ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ
ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥
ਮਾਤ ਪਿਤਾ ਬਨਿਤਾ ਸੁਤ ਬੰਧਪ, ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ, ਅੰਤਹਿ ਕੋ ਨ ਸਹਾਈ ॥੧॥
ਮੁਕਤਿ ਮਾਲ ਕਨਿਕ ਲਾਲ ਹੀਰਾ, ਮਨ ਰੰਜਨ ਕੀ ਮਾਇਆ ॥
ਹਾ ਹਾ ਕਰਤਿ ਬਿਹਾਨੀ ਅਵਧਹਿ, ਤਾਂ ਮਹਿ ਸੰਤੋਖੁ ਨ ਪਾਇਆ ॥੨॥
ਹਸਤਿ ਰਥ ਅਸ੍ਵ ਪਵਨ ਤੇਜ, ਧਣੀ ਭੂਮਨ ਚਤੁਰਾਂਗਾ ॥
ਸੰਗਿ ਨ ਚਾਲਿਓ ਇਨ ਮਹਿ ਕਛੂਐ, ਊਠਿ ਸਿਧਾਇਓ ਨਾਂਗਾ ॥੩॥
ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ, ਤਾਂ ਕੈ ਹਰਿ ਹਰਿ ਗਾਈਐ ॥
ਨਾਨਕ, ਈਹਾ ਸੁਖ ਆਗੈ ਮੁਖ ਊਜਲ, ਸੰਗਿ ਸੰਤਨ ਕੈ ਪਾਈਐ ॥੪॥
[ਪੰ: ੭੦੦

ਫਿਰ ਜੀਵ ਨੂੰ ਸਮਝਾਉਂਦੇ ਹੋਏ ਵਿਅੰਗਮਈ ਸ਼ਬਦਾਂ ਵਿੱਚ ਆਖਦੇ ਹਨ :—

੧. ਘਰ ਕਾ ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ ਰਚਿਓ ਮੂੜਾ ॥
[ਪੰ: ੭੪੪

੨. ਉਰਝਿ ਰਹਿਓ ਬਿਖਿਆ ਕੈ ਸੰਗਾ
ਮਨਹਿ ਬਿਆਪਤ ਅਨਿਕ ਤਰੰਗਾ ॥
[ਪੰ: ੭੫੯

ਸੰਸਾਰ ਦੇ ਝੂਠੇ ਧੰਧਿਆਂ ਵਿੱਚ, ਵਿਸ਼ੇ ਵਿਕਾਰਾਂ ਤੇ ਮਾਇਆ ਵਿੱਚ ਫਸੇ ਹੋਏ ਜੀਵ ਨੂੰ ਕਮਲਾ ਆਖਦੇ ਹੋਏ ਸੁਮੱਤ ਦਿੰਦੇ ਹਨ :–

੧. ਸੁਣਿ ਬਾਵਰੇ ! ਤੂ ਕਾਏ ਦੇਖਿ ਭੁਲਾਨਾ ॥ ਸੁਣਿ ਬਾਵਰੇ ! ਨੇਹੁ ਕੂੜਾ ਲਾਇਓ ਕਸੁੰਭ ਰੰਗਾਨਾ ॥ ਕੂੜੀ ਡੇਖਿ ਭੁਲੋ ਅਢੁ ਲਹੈ ਨ ਮੂਲੋ ॥ ਗੋਵਿਦ ਨਾਮੁ ਮਜੀਠਾ ॥ ਥੀਵਹ ਲਾਲਾ ਅਤਿ ਗੁਲਾਲਾ, ਸਬਦੁ ਚੀਨਿ ਗੁਰ ਮੀਠਾ ॥ [ਪੰ: ੭੭੭

੨. ਮ੍ਰਿਤ ਮੰਡਲ ਜਗੁ ਸਾਜਿਆ, ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ, ਜਿਉ ਕਾਗਦ ਬੂੰਦਾਰ ॥੧॥
ਸੁਨਿ ਮੇਰੀ ਮਨਸਾ ਮਨੈ ਮਾਹਿ, ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ, ਤਜਿ ਗਏ ਘਰ ਬਾਰ ॥
[ਪੰ: ੮੦੮

੩. ਉਠਿ ਵੰਞੁ ਵਟਾਊੜਿਆ, ਤੈ ਕਿਆ ਚਿਰੁ ਲਾਇਆ ।
ਮੁਹਲਤਿ ਪੁੰਨੜੀਆ, ਕਿਤੁ ਕੂੜਿ ਲੋਭਾਇਆ ॥
ਕੂੜੇ ਲੁਭਾਇਆ, ਧੋਹੁ ਮਾਇਆ, ਕਰਹਿ ਪਾਪ ਅਮਿਤਿਆ ॥
ਤਨੁ ਭਸਮ ਢੇਰੀ ਜਮਹਿ ਹੇਰੀ, ਕਾਲਿ ਬਪੁੜੈ ਜਿਤਿਆ ।
ਮਾਲੁ ਜੋਬਨੁ ਛੋਡਿ ਵੈਸੀ, ਰਹਿਓ ਪੈਨਣੁ ਖਾਇਆ ॥
ਨਾਨਕ, ਕਮਾਣਾ ਸੰਗਿ ਜੁਲਿਆ, ਨਹ ਜਾਇ ਕਿਰਤੁ ਮਿਟਾਇਆ ॥੧॥
ਫਾਥੋਹੁ ਮਿਰਗ ਜਿਵੈ, ਪੇਖਿ ਰੈਣਿ ਚੰਦ੍ਰਾਇਣੁ ॥
ਸੂਖਹ ਦੂਖ ਭਏ, ਨਿਤ ਪਾਪ ਕਮਾਇਣੁ ॥
ਪਾਪਾ ਕਮਾਣੇ ਛਡਹਿ ਨਾਹੀ, ਲੈ ਚਲੇ ਘਤਿ ਗਲਾਵਿਆ ॥
ਹਰਿ ਚੰਦਉਰੀ ਦੇਖਿ ਮੂਠਾ, ਕੂੜੁ ਸੇਜਾ ਰਾਵਿਆ ॥
ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥
ਨਾਨਕ ਮ੍ਰਿਗ ਅਗਿਆਨਿ ਬਿਨਸੇ, ਨਹ ਮਿਟੇ ਆਵਣੁ ਜਾਇਣੁ ॥੨॥

ਮਿਠੈ ਮਖ ਮੁਆ, ਕਿਉ ਲਏ ਓਡਾਰੀ ॥
ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥
ਤਰਣੁ ਦੁਹੇਲਾ ਭਇਆ ਖਿਨ ਮਹਿ, ਖਸਮੁ ਚਿਤਿ ਨ ਆਇਓ ॥
ਦੂਖਾ ਜਾਈ ਗਣਤ ਨਾਹੀ, ਕੀਆ ਆਪਣਾ ਪਾਇਓ ॥
ਗੁਝਾ ਕਮਾਣਾ ਪ੍ਰਗਟੁ ਹੋਆ, ਈਤ ਉਤਹਿ ਖੁਆਰੀ ॥
ਨਾਨਕ, ਸਤਿਗੁਰ ਬਾਝੁ ਮੂਠਾ, ਮਨਮੁਖੋ ਅਹੰਕਾਰੀ ॥੩॥

[ਪੰ: ੪੫੯

੪. ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ, ਹੋਇਗੀ ਮਾਟੀ ॥੧॥
ਮੂਲ ਸਮਾਲਹੁ ਅਚੇਤ ਗਵਾਰਾ ॥ ਇਤਨੇ ਕਉ ਤੁਮ ਕਿਆ ਗਰਬੇ ॥

[ਪੰ: ੩੭੪

ਅਜਿਹੇ ਸ਼ਬਦ ਮਨ ਨੂੰ ਟੁੰਬਦੇ ਹਨ, ਮਨ ਨੂੰ ਜਾਗਣ ਦਾ ਉਦਮ ਦੇਂਦੇ ਹਨ। ਅਚੇਤ ਮਨ ਇਹ ਸਮਝਦਾ ਹੈ ਕਿ ਇਹ ਘਰ ਮਹਲ ਮਾੜੀਆਂ ਪਦਾਰਥ ਮੇਰ ਨਾਲ ਜਾਣਦੇ ਹਨ, ਇਸ ਲਈ ਦਿਨ ਰਾਤ ਇਹ ਇਨ੍ਹਾਂ ਦੀ ਪ੍ਰਾਪਤੀ ਵਿੱਚ ਹੀ ਖਚਿਤ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਜੀਵ ਦਾ ਮੋਹ ਤੋੜਨ ਲਈ ਇਸ ਨੂੰ ਸਦਾ ਬੈਰਾਗੀ ਬਨਾਉਣ ਲਈ ਸੱਚਾ ਗਿਆਨ ਬਖਸ਼ਦੇ ਹਨ :–

੧. ਜੇਤੀ ਸਮਗ੍ਰੀ ਦੇਖਹੁ ਰੇ ਨਰ, ਤੇਤੀ ਹੀ ਛਡਿ ਜਾਨੀ ॥
ਰਾਮਨਾਮ ਸੰਗਿ ਕਰਿ ਬਿਉਹਾਰਾ, ਪਾਵਹਿ ਪਦੁ ਨਿਰਬਾਨੀ ॥

[ਪੰ: ੬੧੪

੨. ਕਿਸੁ ਭਰਵਾਸੈ ਬਿਚਰਹਿ ਭਵਨ ॥ ਮੂੜ ਮੁਗਧ ਤੇਰਾ ਸੰਗੀ ਕਵਨ ॥
ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥
ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥ [ਪੰ: ੮੯੮

੩. ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ ਬਿਖੈ ਜੰਜਾਲੁ ॥
ਇਸਟ ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥

[ਪੰ: ੮੮੯

੪. ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮ ਹੇ ॥

੫. ਕਤੰਚ ਮਾਤਾ ਕਤੰਚ ਪਿਤਾ, ਕਤੰਚ ਬਨਿਤਾ ਬਿਨੋਦ ਸੁਤਹ ॥
ਕਤੰਚ ਭ੍ਰਾਤ ਮੀਤ ਹਿਤਬੰਧਵ, ਕਤੰਚ ਮੋਹ ਕੁਟੰਬਤੇ ॥
ਕਤੰਚ ਚਪਲ ਰੂਪੰ, ਪੰਖੰਤੇ ਤਿਆਗੰ ਕਰੋਤਿ ॥
ਰਹੰਤ ਸੰਗ ਭਗਵਾਨ ਸਿਮਰਣ, ਨਾਨਕ ਲਬਧੰ ਅਚੁਤ ਤਨਹ ॥
[ਪੰ: ੧੩੫੩-੫੪

ਹੇਠ ਲਿਖੇ ਸ਼ਬਦਾਂ ਵਿੱਚੋਂ ਆਪ ਜੀ ਦਾ ਬੈਰਾਗ ਵਲਵਲਾ ਅਤੇ ਵਿਛੋੜੇ ਦਾ ਦੁਖ ਫੁਟ ਫੁਟ ਕੇ ਆਪ ਮੁਹਾਰੇ ਬਾਹਰ ਆਉਂਦਾ ਹੈ :-

੧. ਮਾਈ ਧੀਰਿ ਰਹੀ, ਪ੍ਰਿਅ ਬਹੁਤੁ ਬਿਰਾਗਿਓ ॥
ਅਨਿਕ ਭਾਂਤਿ ਆਨੂਪ ਰੰਗ ਰੇ,
ਤਿਨ ਸਿਉ ਰੁਚੈ ਨ ਲਾਗਿਓ ॥੧॥ਰਹਾਉ॥
ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ, ਨੀਂਦ ਪਲਕ ਨਹੀ ਜਾਗਿਓ ॥
ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ॥
ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥
ਪੂਛਉ ਪੂਛਉ ਦੀਨ ਭਾਂਤਿ ਕਰਿ, ਕੋਊ ਕਹੈ ਪ੍ਰਿਅ ਦੇਸਾਗਿਓ ॥
ਹੀਓ ਦੇਉ ਸਭ ਮਨੁ ਤਨੁ ਅਰਪਉ, ਸੀਸੁ ਚਰਣ ਪਰਿ ਰਾਖਿਓ ॥੨॥
ਚਰਣ ਬੰਦਨਾ ਅਮੋਲ ਦਾਸਰੋ, ਦੇਉ ਸਾਧ ਸੰਗਤਿ ਅਰਦਾਗਿਓ ॥
ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ, ਨਿਮਖ ਦਰਸੁ ਪੇਖਾਗਿਓ ॥੩॥
ਦ੍ਰਿਸਟਿ ਭਈ ਤਬ ਭੀਤਰਿ ਆਇਓ,
ਮੇਰਾ ਮਨੁ ਅਨਦਿਨੁ ਸੀਤਲਾਗਿਓ ॥
ਕਹੁ ਨਾਨਕ ਰਸਿ ਮੰਗਲ ਗਾਏ, ਸਬਦੁ ਅਨਾਹਦੁ ਬਾਜਿਓ ॥੪॥
[ਪੰ: ੧੨੦੩-੪

੨. ਕੈਸੇ ਕਹਉ ਮੋਹਿ ਜੀਅ ਬੇਦਨਾਈ ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ,
ਮਨੁ ਨ ਰਹੈ, ਬਹੁ ਬਿਧਿ ਉਮਕਾਈ ॥੧॥ਰਹਾਉ ॥

ਚਿਤਵਨ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ, ਕਦਿ ਪਾਵਉ ਹਰਿ ਦਰਸਾਈ ॥
ਜਤਨ ਕਰਉ ਇਹੁ ਮਨ ਨਹੀ ਧੀਰੈ, ਕੋਊ ਹੈ ਰੇ ਸੰਤੁ ਮਿਲਾਈ ॥
ਜਪੁ ਤਪੁ ਸੰਜਮ ਪੁੰਨ ਸਭਿ ਹੋਮਉ, ਤਿਸੁ ਅਰਪਉ ਸਭਿ ਸੁਖ ਜਾਂਈ ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ, ਤਿਸੁ ਸੰਤਨ ਕੈ ਬਲਿ ਜਾਂਈ ॥੨॥
ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥
ਮਾਨ ਅਭਿਮਾਨੁ ਹਉ ਸਗਲ ਤਿਆਗਉ, ਜੋ ਪ੍ਰਿਅ ਬਾਤ ਸੁਨਾਈ ॥੩॥
ਦੇਖਿ ਚਰਤ੍ਰਿ ਭਈ ਹਉ ਬਿਸਮਨਿ, ਗੁਰਿ ਸਤਿਗੁਰਿ ਪੁਰਖਿ ਮਿਲਾਈ ॥
ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ,
ਜਨ ਨਾਨਕ ਤਪਤਿ ਬੁਝਾਈ ॥ [ਪੰ: ੧੨੦੬-੭

੩. ਕਿਉ ਜੀਵਨ ਪ੍ਰੀਤਮ ਬਿਨੁ ਮਾਈ ॥
ਜਾਕੇ ਬਿਛੁਰਤ ਹੋਤ ਮਿਰਤਕਾ, ਗ੍ਰਿਹ ਮਹਿ ਰਹਨੁ ਨ ਪਾਈ ॥
॥੧॥ਰਹਾਉ॥ ਜੀਅ ਹੀਅ ਪ੍ਰਾਨ ਕੋ ਦਾਤਾ, ਜਾ ਕੈ ਸੰਗਿ ਸੁਹਾਈ ॥
ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ, ਪ੍ਰਭ ਮੰਗਲ ਗੁਣ ਗਾਈ ॥੧॥
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ, ਨੈਨਹੁ ਧੂਰਿ ਬਾਂਛਾਈਂ ॥
ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ, ਬਲਿ ਬਲਿ ਤਾਕੈ ਹਉ ਜਾਈ ॥
[ਪੰ: ੧੨੦੭

੪. ਮੋਹਨ ਘਰਿ ਆਵਹੁ ਕਰਹੁ ਜੋਦਰੀਆ ॥
ਮਾਨ ਕਰਉ ਅਭਿਮਾਨੈ ਬੋਲਉ ਭੂਲ ਚੂਕ,
ਤੇਰੀ ਪ੍ਰਿਅ ਚਿਰੀਆ ॥੧॥ਰਹਾਉ॥
ਨਿਕਟਿ ਸੁਨਉ ਅਰੁ ਪੇਖਉ ਨਾਹੀ, ਭਰਮਿ ਭਰਮਿ ਦੁਖ ਭਰੀਆ ॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ, ਮਿਲਉ ਲਾਲ ਮਨੁਹਰੀਆ ॥੧॥
ਏਕ ਨਿਮਖ ਜੇ ਬਿਸਰੈ ਸੁਆਮੀ, ਜਾਨਉ ਕੋਟਿ ਦਿਨਸ ਲਖ ਬਰੀਆ ॥
ਸਾਧ ਸੰਗਤਿ ਕੀ ਭੀਰ ਜਉ ਪਾਈ, ਤਉ ਨਾਨਕ ਹਰਿ ਸੰਗਿ ਮਿਰੀਆ ॥
[ਪੰ: ੧੨੦੯

੫. ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥
ਪੇਖਿ ਆਇਓ ਸਰਬ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥
ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ,

ਤਿਨ ਸਿਉ ਦ੍ਰਿਸਟਿ ਨ ਕਰੈਰੁਚਾਂਗੈ ॥
ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ, ਜਿਉ ਅਲਿ ਕਮਲਾਂ ਲੋਭਾਂਗੈ ॥
ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥
ਗੁਰਿ ਨਾਨਕ ਪ੍ਰਭ ਪਹਿ ਪਠਾਇਓ, ਮਿਲਹੁ ਸਖਾ ਗਲਿ ਲਾਗੈ ॥

੬. ਮਨਿ ਬਿਰਾਗੈ ਗੀ ॥ ਖੋਜਤੀ ਦਰਸਾਰ ॥ [ਪੰ: ੧੨੩੦

੭. ਪ੍ਰਭ ਮੇਰੇ ਓਇ ਬੈਰਾਗੀ ।ਤਆਗੀ ॥
ਹਉ ਇਕ ਖਿਨੁ ਤਿਸੁ ਬਿਨ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥
[ਪੰ: ੧੨੬੭

੮. ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ ॥
ਮਨ ਨ ਰਹੈ, ਕੈਸੇ ਮਿਲਉ ਪਿਆਰੇ ॥੧॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ,
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥੧॥ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੈ ॥੨॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥
ਜਨ ਨਾਨਕ ਕਉ ਹਰਿ ਦਰਸਿ ਦਿਖਾਇਆ ॥
ਆਤਮੁ ਚੀਨਿ ਪਰਮ ਸੁਖੁ ਪਾਇਆ ॥ [ਪੰ: ੩੯੫

੯. ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜ ਕੋ ਨ ਕਰੈ ॥ [ਪੰ: ੪੦੮

ਆਪ ਜੀ ਨੇ ਉਸ ਮਨੁਖ ਦਾ ਸੰਸਾਰ ਤੇ ਆਉਣਾ ਸਫਲ ਦਸਿਆ ਹੈ ਜਿਸ ਨੇ ਸਾਧ ਸੰਗਤ ਵਿਚ ਬੈਠ ਕੇ ਅਨੰਤ ਵਾਹਿਗੁਰੂ ਦਾ ਸਿਮਰਨ ਕੀਤਾ ਹੈ। ਜਿਹੜੇ ਲੋਕ ਪਿੰਡੇ ਤੇ ਸੁਆਹ ਮਲ ਕੇ ਆਪ ਆਪਨੂੰ ਤਿਆਗੀ, ਤੇ ਬੈਰਾਗੀ ਦਸਦੇ ਹਨ ਅਸਲ ਵਿਚ ਉਹ ਲੋਕਾਂ ਨਾਲ ਠੱਗੀ ਕਰਦੇ ਹਨ। ਇਸ ਲਈ ਧੂਰਤੀਆਂ, ਧੁਰੰਧਰੀਆਂ ਅਤੇ ਬਸੰਧਰੀਆਂ ਆਦਿ ਭੇਖਾਂ ਦੀ ਨਿਖੇਧੀ ਕਰਦੇ ਹੋਏ ਆਪ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ ਹੈ ;-

ਧੂਰਤੁ ਸੋਈ ਜਿ ਧੁਰ ਕਉ ਲਾਗੈ ॥ ਸੋਈ ਧੁਰੰਤਰੁ ਸੋਈ ਬਸੰਤਰੁ, ਹਰਿ ਏਕ ਪ੍ਰੇਮ ਰਸ ਪਾਗੈ ॥੧॥ਰਹਾਉ॥ ਬਲਬੰਚ ਕਰੈ ਨ ਜਾਨੈ ਲਾਭੈ, ਸੋ ਧੂਰਤੁ ਨਹੀ ਮੂੜਾ ॥ ਸੁਆਰਥਿ ਤਿਆਗਿ ਅਸਾਰਥਿ ਰਚਿਓ, ਨਹ ਸਿਮਰੈ ਪ੍ਰਭੁ ਰੂੜਾ ॥੧॥ ਸੋਈ ਚਤੁਰੁ ਸਿਆਣਾ ਪੰਡਿਤੁ, ਸੋ ਸੂਰਾ ਸੋ ਦਾਨਾਂ ॥ ਸਾਧ ਸੰਗਿ ਜਿਨਿ ਹਰਿ ਹਰਿ ਜਪਿਓ. ਨਾਨਕ ਸੋ ਪਰਵਾਨਾ ॥

[ਪੰ: ੧੨੨੧

ਵਾਹਿਗੁਰੂ ਦੇ ਨਾਮ ਜਾਣੇ ਤੋਂ ਬਿਨਾਂ ਹਰ ਪ੍ਰਕਾਰ ਦੀ ਕ੍ਰਿਆ ਕਰਮ ਆਦਿ ਵਿਅਰਥ ਹਨ। ਇਨ੍ਹਾਂ ਦਾ ਮੁੱਲ ਇਕ ਭੰਨੀ ਕੋਡੀ ਜਿਤਨਾ ਵੀ ਨਹੀਂ ਕਿਉਂਕਿ ਇਹ ਇਥੇ ਹੀ ਰਹਿ ਜਾਂਦੇ ਹਨ, ਰੱਬੀ ਦਰਗਾਹ ਵਿਚ ਨਾਲ ਨਹੀਂ ਜਾਂਦੇ। ਇਸ ਲਈ ਬੈਰਾਗੀ ਨੂੰ ਬੈਰਾਗ ਦੀ ਪੂਰੀ ਸੂਝ ਬੂਝ ਹੋਣੀ ਚਾਹੀਦੀ ਹੈ। ਪੰਚਮ ਪਾਤਸ਼ਾਹ ਜੀ ਨੇ ਬੈਰਾਗ ਬਾਰੇ ਆਪਣੇ ਵੀਚਾਰਾਂ ਨੂੰ ਗੁਰਬਾਣੀ ਰਾਹੀਂ ਇਉਂ ਪ੍ਰਗਟ ਕੀਤਾ ਹੈ :-

੧. ਮਨ ! ਕਿਉ ਬੈਰਾਗੁ ਕਰਹਿਗਾ, ਸਤਿਗੁਰੁ ਮੇਰਾ ਪੂਰਾ ॥
ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤਸਰਿ ਸਦ ਹੀ ਭਰਪੂਰਾ ॥

[ਪੰ: ੩੭੫

੨. ਲਾਇ ਬਿਰਹੁ ਭਗਵੰਤ ਸੰਗੇ, ਹੋਇ ਮਿਲੁ ਬੈਰਾਗਨਿ ਰਾਮ ॥
ਚੰਦਨ ਚੀਰ ਸੁਗੰਧ ਰਸਾ, ਹਉਮੈ ਬਿਖੁ ਤਿਆਗਨਿ ਰਾਮ ॥
ਈਤ ਊਤ ਨਹ ਡੋਲੀਐ, ਹਰਿ ਸੇਵਾ ਜਾਗਨਿ ਰਾਮ ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ, ਸਾ ਅਟਲ ਸੁਹਾਗਨਿ ਰਾਮ ॥

[ਪੰ: ੮੪੮

੩. ਭੈ ਤੇ ਬੈਰਾਗ ਉਪਜੈ ਹਰਿ ਖੋਜਤ ਫਿਰਣਾ ॥
ਖੋਜਤ ਖੋਜਤ ਸਹਜੁ ਉਪਜਿਆ, ਫਿਰਿ ਜਨਮਿ ਨ ਮਰਣਾ ॥

੪. ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ, ਚਰਨ ਕਮਲ ਮਨੁ ਬੇਧਿਆ ॥

ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ,
ਕਤਹੁ ਨ ਜਾਹਿ ਨਿਖੇਧਿਆ ॥ [ਪੰ: ੧੧੨੨

੪. ਬਿਨੁ ਬੈਰਾਗ ਕਹਾ ਬੈਰਾਗੀ ॥
ਬਿਨੁ ਹਉ ਤਿਆਗਿ, ਕਹਾ ਕੋਊ ਤਿਆਗੀ ॥ [ਪੰ: ੧੧੪੦

੫. ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣਿ ਫਿਰਿ ਸੋਗੁ ਨ ਹੋਇ ॥
[ਪੰ: ੧੧੪੫

੬. ਖੋਜਤ ਖੋਜਤ ਭਇਓ ਬੈਰਾਗੀ, ਫਿਰਿ ਆਇਓ ਦੇਹ ਗਿਰਾਮਾ ॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ, ਹਥਿ ਚਰਿਓ ਲਾਲ ਅਗਾਮਾ ॥
[ਪੰ: ੧੨੧੧

੭. ਕਰੁ ਗਹਿ ਲੀਨੇ ਸਰਬਸੁ ਦੀਨੇ, ਦੀਪਕ ਭਇਓ ਉਜਾਰੋ ॥
ਨਾਨਕ, ਨਾਮਿ ਰਸਿਕ ਬੈਰਾਗੀ, ਕੁਲ ਸਮੂਹਾਂ ਤਾਰੋ ॥
[ਪੰ: ੧੨੨੫

੮. ਮੇਰੈ ਮਨਿ ਬੈਰਾਗੁ ਭਇਆ ਜੀਉ, ਕਿਉ ਦੇਖਾ ਪ੍ਰਭ ਦਾਤੇ ॥
ਮੇਰੇ ਮੀਤ ਸਖਾ ਹਰਿ ਜੀਉ, ਗੁਰ ਪੁਰਖ ਬਿਧਾਤੇ ॥
ਪੁਰਖੋ ਬਿਧਾਤਾ ਏਕੁ ਸ੍ਰੀ ਧਰੁ, ਕਿਉ ਮਿਲਹ ਤੁਝੈ ਉਡੀਣੀਆ ॥
ਕਰ ਕਰਹਿ ਸੇਵਾ ਸੀਸੁ ਚਰਣੀ, ਮਨਿ ਆਸ ਦਰਸ ਨਿਮਾਣੀਆ ॥
ਸਾਸਿ ਸਾਸਿ ਨ ਘੜੀ ਵਿਸਰੈ, ਪਲੁ ਮੂਰਤੁ ਦਿਨੁ ਰਾਤੇ ॥
ਨਾਨਕ, ਸਾਰਿੰਗ ਜਿਉ ਪਿਆਸੇ, ਕਿਉ ਮਿਲੀਐ ਪ੍ਰਭ ਦਾਤੇ ॥
[ਪੰ: ੨੪੭

੯. ਸਖੀ ਇਛ ਕਰੀ ਨਿਤ ਸੁਖ ਮਨਾਈ, ਪ੍ਰਭ ਮੇਰੀ ਆਸ ਪੁਜਾਏ ॥
ਚਰਨ ਪਿਆਸੀ ਦਰਸ ਬੈਰਾਗਨਿ, ਪੇਖਉ ਥਾਨ ਸਬਾਏ ॥
ਖੋਜਿ ਲਹਹੁ. ਹਰਿ ਸੰਤ ਜਨਾ ਸੰਗੁ, ਸੰਮ੍ਰਿਥ ਪੁਰਖ ਮਿਲਾਏ ॥
ਨਾਨਕ, ਤਿਨ ਮਿਲਿਆ ਸੁਰਿਜਨੁ ਸੁਖਦਾਤਾ, ਸੇ ਵਡਭਾਗੀ ਮਾਏ ॥
[ਪੰ: ੨੪੯

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਸਭ ਤੋਂ ਵੱਡੀ ਦੇਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਸੰਪਾਦਨਾ ਹੈ ਜਿਸ ਦੀ

ਅਗਵ ਈ ਹੇਠ ਹੁਣ ਤੱਕ ਗੁਰਸਿੱਖ ਜੋਗੀ ਗ੍ਰਿਹਸਤੀ ਜੀਵਨ ਵਿਚ ਕਾਰ-ਵਿਹਾਰ ਕਰਦਿਆਂ, ਹਸਦਿਆਂ, ਖੇਡਦਿਆਂ, ਸੁੰਦਰ ਪੋਸ਼ਾਕ ਪਹਿਨਦਿਆਂ, ਛਤੀ ਪ੍ਰਕਾਰ ਦੇ ਅੰਮ੍ਰਿਤ ਭੋਜਨ ਛਕਦਿਆਂ,ਨਿਰਲੇਪ ਹੋ ਕੇ ਬੈਰਾਗੀ ਜੀਵਨ ਬਤੀਤ ਕਰ ਰਹੇ ਹਨ। ਆਪ ਜੀ ਦਾ ਬੈਰਾਗ ਤੱਤੀਆਂ ਲੋਹਾਂ ਤੇ ਸਮਾਧੀ ਲਾ ਕੇ ਉਬਲਦੀਆਂ ਦੇਗਾਂ ਵਿਚ ਚੌਂਕੜਾ ਮਾਰ ਕੇ ਸੀਸ ਉਤੇ ਤੱਤੀ ਰੇਤਾ ਪੈਣ ਤੇ ਵੀ ਕਰਤਾਰ ਦੇ ਭਾਣੇ ਵਿਚ ਅਡੋਲ ਰਹਿਣਾ ਸਿਖਾਉਂਦਾ ਹੈ। ਇਸੇ ਨੂੰ ਸਹਿਜ ਬੈਰਾਗ ਆਖਿਆ ਜਾਂਦਾ ਹੈ। ਆਪ ਜੀ ਨੇ "ਅਬ ਮੋਹਿ ਜੀਵਨ ਪਦਵੀ ਪਾਈ" ਵਾਲੇ ਗੁਣਾਂ ਨੂੰ ਆਪਣੇ ਜੀਵਨ ਵਿਚ ਪ੍ਰਤੱਖ ਵਰਤ ਕੇ ਵਿਖਾਇਆ ਹੈ। ਭਾਈ ਗੁਰਦਾਸ ਜੀ ਨੇ ਆਪ ਜੀ ਦੇ ਅੰਤ ਸਮੇਂ ਜੋਤੀ ਜੋਤਿ ਸਮਾਉਣ ਦਾ ਚਰਿਤ੍ਰ ਜੋ ਅੱਖੀਂ ਡਿੱਠਾ, ਉਸ ਨੂੰ ਇਉਂ ਵਰਨਣ ਕੀਤਾ ਹੈ –

ਰਹਿੰਦੇ ਗੁਰੁ ਦਰੀਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ ॥
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ ॥
ਸਬਦੁ ਸੁਰਤਿ ਲਿਵ ਮਿਰਗ ਜਿਉ,
ਭੀੜ ਪਈ ਚਿਤ ਅਵਰੁ ਨ ਆਣੀ ॥
ਚਰਨ ਕਵਲ ਮਿਲਿ ਭਵਰ ਜਿਉ,
ਸੁਖ ਸੰਪਟ ਵਿਚ ਰੈਣਿ ਵਿਹਾਣੀ ॥
ਗੁਰੁ ਉਪਦੇਸੁ ਨ ਵਿਸਰੈ, ਬਾਬੀਹੇ ਜਿਉ ਆਖ ਵਖਾਣੀ ॥
ਗੁਰਮੁਖਿ ਸੁਖ ਫਲ ਪਿਰਮ ਰਸੁ,
ਸਹਿਜ ਸਮਾਧਿ ਸਾਧ ਸੰਗਿ ਜਾਣੀ ॥
ਗੁਰ ਅਰਜਨ ਵਿਟਹੁ ਕੁਰਬਾਣੀ ॥

(ਵਾਰ ੨੪-੨੩)

ਚੰਦੂ ਦੀ ਨੂੰਹ ਨੇ ਸਤਿਗੁਰਾਂ ਪ੍ਰਤੀ ਜੋ ਬੈਰਾਗ ਕੀਤਾ ਉਹ ਵੀ ਉਸ ਦੀ ਇਕ ਅਭੁੱਲ ਯਾਦ ਸਿਖਾਂ ਦੇ ਮਨ ਤੇ ਸਦਾ ਲਈ ਉਕਰੀ ਰਹੇਗੀ। ਬੈਰਾਗ ਦੀ ਪ੍ਰਾਪਤੀ ਦਾ ਸਿਧਾਂਤ ਜੋ ਆਪ ਜੀ ਨੇ ਸਿਖ

ਜਗਤ ਦੇ ਸਾਹਮਣੇ ਰਖਿਆ ਹੈ ਉਹ ਹੈ-ਗੁਰੂ ਕੇ ਸ਼ਬਦ ਵਿੱਚ ਰੰਗਾਂਜ ਕੇ ਨਾਮ ਦਾ ਅਰਾਧਣਾ ਜਿਵੇਂ ਆਪ ਜੀ ਨੇ ਸਲੋਕ ਵਾਰਾਂ ਤੇ ਵਧੀਕ ਵਿੱਚ ਅੰਕਿਤ ਕੀਤਾ ਹੈ :-

ਗੁਰ ਕੈ ਸਬਦਿ ਅਰਾਧੀਐ, ਨਾਮਿ ਰੰਗਿ ਬੈਰਾਗੁ ॥
ਜੀਤੇ ਪੰਚ ਬੈਰਾਈਆ ਨਾਨਕ, ਸਫਲ ਮਾਰੂ ਇਹੁ ਰਾਗੁ ॥
[ਪੰ: ੧੪੨੫

ਜਿਹੜਾ ਮਨੁੱਖ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਬੈਰੀਆਂ ਨੂੰ ਜਿਤ ਲੈਂਦਾ ਹੈ ਉਹੋ ਹੀ ਬੈਰਾਗੀ ਪਦਾਂ ਦਾ ਅਧਿਕਾਰੀ ਹੁੰਦਾ ਹੈ। ਇਸ ਲਈ ਅਜਿਹਾ ਬੈਰਾਗੀ ਹੀ ਸੱਚਾ ਸੇਵਕ ਕਿਹਾ ਜਾ ਸਕਦਾ ਹੈ ਜਿਹੜਾ ਆਪਣੇ ਸਾਹਿਬ ਦੇ ਹੁਕਮ ਨੂੰ ਪਛਾਣਦਾ ਹੈ। ਦੁਖ ਹੋਵੇ, ਸੁਖ ਹੋਵੇ, ਮੀਂਹ ਹੋਵੇ, ਝੱਖੜ ਹੋਵੇ, ਭਾਵ ਹਰ ਅਵਸਥਾ ਵਿੱਚ ਆਪਣੇ ਸਾਹਿਬ ਦੀ ਆਗਿਆ ਨੂੰ ਮਿਠਾ ਕਰਕੇ ਮੰਨਦਾ ਹੈ। ਇਸ ਤਰ੍ਹਾਂ ਉਹ ਆਪਣੇ ਹਲਤ ਪਲਤ ਨੂੰ ਸੁਵਾਰ ਕੇ ਧੰਨਤਾ ਯੋਗ ਹੋ ਜਾਂਦਾ ਹੈ :-

ਮਾਰੂ ਮਹਲਾ ੫

ਮਾਨ ਮੋਹ ਅਰੁ ਲੋਭ ਵਿਕਾਰਾ, ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ
ਅਪਨਾ, ਚਲਤੇ ਰਾਖਿਓ ਚੀਤਿ ॥੧॥ ਰਹਾਉ ॥
ਜੈਸੀ ਆਗਿਆ ਕੀਨੀ ਠਾਕੁਰਿ, ਤਿਸ ਤੇ ਮੁਖੁ ਨਹੀ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ,
ਉਠਿ ਉਆਹੂ ਕਉ ਦਉਰਿਓ ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ,
ਸੋਗ ਹਰਖ ਨਹੀ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬੁ ਕਾ ਸੋ ਮਾਥੈ ਲੇ ਮਾਨਿਓ ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ, ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ ॥
[ਪ: ੧੦੦੦

## ਛੇਵੀਂ ਪਾਤਸ਼ਾਹੀ

## {ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ} ਦਾ ਬੈਰਾਗ

ਪੰਜ ਪਿਆਲੇ ਪੰਜ ਪੀਰ, ਛਠਮੁ ਪੀਰ ਬੈਠਾ ਗੁਰੁ ਭਾਰੀ ॥
ਅਰਜਨ ਕਾਇਆਂ ਪਲਟ ਕੈ, ਮੂਰਤਿ ਹਰਿ ਗੋਬਿੰਦ ਸਵਾਰੀ ॥
[ਭਾ: ਗੁਰਦਾਸ ੧—੪੮

ਆਮ ਸਿੱਖ ਸੰਗਤਾਂ ਵਿੱਚ ਇਹ ਵੀਚਾਰ ਪ੍ਰਗਟ ਕੀਤੇ ਜਾਂਦੇ ਹਨ ਕਿ ਸ੍ਰੀ ਹਰਿ ਗੁਰੂ ਗੋਬਿੰਦ ਸਾਹਿਬ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਫੌਜਾਂ ਰੱਖੀਆਂ, ਮੁਗ਼ਲਾਂ ਨਾਲ ਜੁੱਧ ਕੀਤੇ, ਅਕਾਲ ਬੁੰਗਾ ਬਣਾਇਆ, ਭਾਵ ਰਾਜ-ਸਾਜ ਅਤੇ ਬੀਰ-ਰਸ ਨੂੰ ਉਤਸ਼ਾਹਤ ਕੀਤਾ ਪਰ ਆਪ ਜੀ ਦੇ ਜੀਵਨ ਦਾ ਬੈਰਾਗ ਵਾਲਾ ਪੱਖ ਉਕਾ ਹੀ ਉਜਾਗਰ ਨਹੀਂ ਕੀਤਾ ਜਾਂਦਾ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਹਰਿ ਗੋਬਿੰਦ ਸਾਹਿਬ ਜੀ ਜਿਥੇ 'ਦਲ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪ-ਕਾਰੀ' ਅਤੇ 'ਦੀਨ ਦੁਨੀ ਦਾ ਪਾਤਸ਼ਾਹ, ਪਾਤਸ਼ਾਹਾਂ ਪਾਤਸਾਹ ਅਡੋਲਾ' ਸਨ ਉਥੇ 'ਅੰਤਰਜਾਮੀ ਬਾਲਾ ਭੋਲਾ' ਵੀ ਸਨ। ਭਾਵ ਸ਼ਾਹੀ ਸਾਜ਼ੋ-ਸਮਾਨ ਰਖਦੇ ਹੋਏ ਵੀ ਇਨ੍ਹਾਂ ਤੋਂ ਨਿਰਲੇਪ ਸਨ ਕਿਉਂਕਿ ਆਪ ਜੀ ਅੰਤਰਜਾਮੀ ਹੁੰਦੇ ਹੋਏ ਆਪਣੇ ਆਪਨੂੰ ਜਣਾਉਂਦੇ ਨਹੀਂ

ਸਨ। ਜਿਵੇਂ ਪ੍ਰਥਮ ਪੰਜ ਜੋਤਾਂ ਗੁਰ ਸ਼ਬਦ ਵਿੱਚ ਲਿਵਲੀਨ ਰਹੀਆਂ ਤਿਵੇਂ ਆਪ ਵੀ ਪਰਮ ਸੱਤਾ 'ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। ਵਿਚ ਨਿਰੰਤਰ ਜੁੜੇ ਰਹੇ। ਆਪ ਜੀ ਦੇ ਜੀਵਨ ਤੋਂ ਇਹ ਭਲੀ-ਭਾਂਤ ਸਿਧ ਹੁੰਦਾ ਹੈ ਕਿ ਜਿਥੇ ਆਪ ਬੀਰ-ਰਸ ਨਾਲ ਭਰਪੂਰ ਸਨ ਉਥੇ ਉਦਾਰ ਚਿਤ ਅਤੇ ਨਾਮ ਰੰਗ ਨਾਲ ਨੂਰੋ ਨੂਰ ਵੀ ਸਨ। ਜਿਥੇ ਆਪ ਦਾ ਤੇਜੱਸਵੀ ਰੂਪ ਸਭ ਨੂੰ ਇਕ ਅਣੋਖੀ ਜਿਹੀ ਖਿੱਚ ਪਾਉਂਦਾ ਸੀ, ਉਥੇ ਕੋਮਲ ਸੁਭਾਅ ਦੀ ਸੁਗੰਧੀ ਸਭ ਨੂੰ ਨਿਰਾਲੀ ਮਹਿਕ ਵੀ ਦਿੰਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦੱਸੀ ਰਹੁ ਰੀਤੀ ਅਨੁਸਾਰ ਆਪ ਨਿਤਾਪ੍ਰਤੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਸਾਈਂ ਦੇ ਸਿਮਰਨ ਵਿੱਚ ਜੁੜ ਜਾਂਦੇ ਸਨ। ਉਪ੍ਰੰਤ ਸ੍ਰੀ ਹਰਿਮੰਦਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤ੍ਰ ਦਰਸ਼ਨ ਕਰਕੇ ਅਕਾਲ ਬੁੰਗੇ ਤੇ ਜਾ ਕੇ ਦੀਵਾਨ ਸਜਾ-ਉਂਦੇ ਸਨ। ਉਥੇ ਵਾਰਾਂ ਦੁਆਰਾ. ਢਾਢੀਆਂ ਪਾਸੋਂ ਅਕਾਲ ਪੁਰਖ ਜੀ ਦਾ ਜਸ ਸਰਵਨ ਕਰਦੇ ਅਤੇ ਸੰਗਤਾਂ ਤਾਈਂ ਧਰਮੀ ਜੀਵਨ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਸਨ। ਆਪ ਜੀ ਪੂਤਨ-ਨਿਆਂਕਾਰੀ ਅਤੇ ਦੀਨਾਂ ਦੁਖੀਆਂ ਦਾ ਦਰਦ ਵੰਡਾਉਣ ਵਾਲੇ ਤਤਬੇਤਾ ਸਨ। ਆਪ ਜੀ ਦੇ ਹਿਰਦੇ ਅੰਦਰ ਨਿਮਰਤਾ ਕਮਾਲ ਦਰਜੇ ਦੀ ਸੀ। ਜਦੋਂ ਗੁਰੂ ਕਾ ਲੰਗਰ ਤਿਆਰ ਹੋ ਜਾਂਦਾ ਸੀ ਤਾਂ ਸੰਗਤਾਂ ਵਿੱਚ ਆਪਣੀ ਹੱਥੀਂ ਪਰਸ਼ਾਦੇ ਦਾਲ ਆਦਿ ਵੰਡ ਕੇ ਸੇਵਾ ਵਿੱਚ ਹਿੱਸਾ ਪਾਉਂਦੇ ਸਨ। ਸ਼ਾਮਾਂ ਨੂੰ ਸ਼ਸਤ੍ਰ ਵਿਦਿਆ ਦੀ ਸਿਖਲਾਈ ਕਰਾਉਂਦੇ ਸਨ ਤਾਂ ਜੋ ਸਿੱਖ ਜੁੱਧਾਂ ਵਿਚ ਜੂਝਣ ਲਈ ਨਿਪੁੰਨ ਹੋ ਜਾਣ ਕਿਉਂਕਿ ਪਾਪ ਤੇ ਜ਼ੁਲਮ ਦੀਆਂ ਜੜ੍ਹਾਂ ਪੁਟਣ ਲਈ ਧਰਮ ਦੇ ਨਾਲ ਨਾਲ ਰਾਜਸੀ ਬਲ ਦੀ ਵੀ ਡਾਢੀ ਲੋੜ ਸੀ। ਫਿਰ ਸੰਧਿਆ ਸਮੇਂ 'ਸੋ ਦਰੁ' ਦਾ ਪਾਠ ਸੁਣ ਕੇ ਚੌਂਕੀ ਸਾਹਿਬ ਨਾਲ ਚੜ੍ਹਦੇ ਸਨ। ਫਿਰ ਆਪ ਦਾ ਸੰਕੇਤ ਮਾਤਰ ਨਿਤ ਦਾ ਜੀਵਨ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਮਹਲਾ ੬' ਦੇ ਸਿਰਲੇਖ

ਹੇਠ ਕੋਈ ਬਾਣੀ ਦਰਜ ਨਹੀਂ ਹੈ। ਕਥਾ-ਕਾਰ ਕਹਿੰਦੇ ਹਨ ਕਿ ਆਪ ਜੀ ਨੂੰ ਜੁੱਧਾਂ ਵਿੱਚੋਂ ਬਾਣੀ ਉਚਾਰਨ ਦਾ ਸਮਾਂ ਨਹੀਂ ਮਿਲਿਆ ਇਸ ਲਈ ਕੋਈ ਬਾਣੀ ਨਹੀਂ ਉਚਾਰਨ ਕੀਤੀ ਪਰ ਇਹ ਕਲਪਨਾ ਸੋਲਾਂ ਆਨੇ ਠੀਕ ਨਹੀਂ ਆਖੀ ਜਾ ਸਕਦੀ ਕਿਉਂਕਿ ਬਾਣੀ ਤਾਂ ਧੁਰੋਂ ਆਉਣੀ ਸੀ ਜੋ ਤਿੰਨਾਂ ਕਾਲਾਂ ਦੀ ਹੱਦ ਤੋਂ ਪਰੇ ਹੈ। ਇਹ ਗੁਰੂ ਜੋਤਿ ਦੀ ਆਪਣੀ ਅਗੰਮੀ ਖੇਡ ਸੀ। ਜੇ ਉਹ ਲੋੜ ਸਮਝਦੇ ਤਾਂ ਆਦਿ ਗ੍ਰੰਥ ਦੀ ਬਾਣੀ ਵਿੱਚ ਹੋਰ ਵਾਧਾ ਕਰ ਲੈਂਦੇ। ਕਈ ਲਿਖਾਰੀਆਂ ਨੇ ਇਹ ਵੀ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਉਤੇ *ਧੁੰਨਾਂ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਨੇ ਚੜ੍ਹਾਈਆਂ ਪਰ ਖੋਜ ਦੇ ਆਧਾਰ ਤੇ ਇਹ ਗੱਲ ਵੀ ਠੀਕ ਨਹੀਂ ਜਾਪਦੀ। ਗੁਰਮਤਿ ਅਨੁਸਾਰ ਸਿੱਖ ਨੂੰ ਗੁਰੂ ਸ਼ਬਦ ਦੀ ਟੇਕ ਲੈ ਕੇ ਅੰਤ ਇਸ ਸਿਟੇ ਤੇ ਪੁੱਜਣਾ ਪੈਂਦਾ ਹੈ ਕਿ 'ਕਰਤੇ ਕੀ ਮਿਤ ਕਰਤਾ ਜਾਣੈ, ਕੈ ਜਾਣੈ ਗੁਰ ਸੂਰਾ' ॥ ਹਾਂ ਗੁਰ ਇਤਿਹਾਸ ਦੁਆਰਾ ਅਸੀਂ ਸਾਹਿਬਾਂ ਦੇ ਬੈਰਾਗ ਰਸ ਨੂੰ ਮਾਣ ਸਕਦੇ ਹਾਂ।

ਗੁਰਦੇਵ ਜੀ ਜਿਥੇ ਇਕ ਮਹਾਨ ਬੀਰ ਰਸੀਏ ਸਨ ਉਥੇ ਪਰਮ ਬੈਰਾਗੀ ਵੀ ਸਨ। ਬੈਰਾਗੀ ਦੀ ਪਛਾਣ ਕੇਵਲ ਉਸ ਦੇ ਪਹਿਰੇ ਹੋਏ ਬਸਤਰਾਂ (ਪਹਿਰਾਵੇ) ਤੋਂ ਨਹੀਂ, ਸਗੋਂ ਉਸ ਦੇ ਦੈਵੀ ਗੁਣਾਂ ਦੁਆਰਾ ਕਰਨੀ ਚਾਹੀਦੀ ਹੈ। ਇਕ ਵਾਰੀ ਪੀਰ ਮੀਆਂ ਮੀਰ ਪਾਸ ਕਈ ਫਕੀਰ ਬੈਠੇ ਸਨ ਤਾਂ ਮੀਆਂ ਮੀਰ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੀ ਬੜੀ ਉਪਮਾ ਕੀਤੀ। ਸਾਰੇ ਫਕੀਰ ਮਾਰਫਤ ਦੇ ਖੋਜੀ ਸਨ, ਉਹ ਇਕੱਠੇ ਹੋ ਕੇ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਆਏ। ਉਨ੍ਹਾਂ ਵਿੱਚੋਂ ਸ਼ੇਖ ਕਰਮ ਸ਼ਾਹ, ਜਿਹੜਾ ਆਪਣੇ ਆਪ ਨੂੰ ਪੂਰਾ ਫਕੀਰ ਸਮਝਦਾ ਸੀ, ਆਖਣ ਲਗਾ–"ਮੈਂ ਅੱਜ ਮੱਕੇ ਜਾ ਕੇ ਆਪਣਾ ਸਰੀਰ ਤਿਆਗਣਾ ਹੈ।" ਗੁਰੂ ਜੀ ਧੀਰਜ ਨਾਲ ਸ਼ੇਖ

---

*ਵਿਆਖਿਆ ਪੜ੍ਹਨੀ ਹੋਵੇ ਤਾਂ ਵੇਖੋ ਆਸਾ ਦੀ ਵਾਰ ਨਿਰਣਯ ਸਟੀਕ

ਦੀਆਂ ਗੱਲਾਂ ਸੁਣਦੇ ਰਹੇ ਤੇ ਮਗਰੋਂ ਬਚਨ ਕੀਤਾ, ਸ਼ੇਖ ਜੀ ! ਕੀ ਪਤਾ ਹੈ ਰੱਬ ਨੇ ਤੁਹਾਡੇ ਸਰੀਰ ਦੀ ਢੇਰੀ ਕਿਤੇ ਹੋਰ ਕਰਨੀ ਹੋਵੇ ਸੋ ਅਜਿਹੇ ਹੰਕਾਰ ਵਾਲੇ ਬਚਨ ਨਹੀਂ ਕਰਨੇ ਚਾਹੀਦੇ ।'' ਸ਼ੇਖ ਨੇ ਕਿਹਾ 'ਆਪਣੀ ਸ਼ਕਤੀ ਦੱਸਣਾ, ਹੰਕਾਰ ਨਹੀਂ ਹੈ।'' ਇਹ ਆਖ ਕੇ ਸ਼ੇਖ ਮੱਕੇ ਵਲ ਤੁਰ ਪਿਆ। ਰਬ ਦਾ ਭਾਣਾ ਅਜਿਹਾ ਵਰਤਿਆ ਕਿ ਉਹ ਮੁਲਤਾਨ ਕੋਲ ਖੂਨ ਦੇ ਮੁਕੱਦਮੇ ਵਿੱਚ ਫੜਿਆ ਗਿਆ ਤੇ ਦਿੱਲੀ ਤੋਂ ਦੋ ਕੋਹ ਪਰ੍ਹੇ ਕਤਲ ਕੀਤਾ ਗਿਆ। ਇਹ ਬੈਰਾਗ ਬਿਰਤੀ ਦਾ ਲੱਛਣ ਹੈ ਕਿ ਉਹ ਵਾਦ-ਵਿਵਾਦ ਵਿੱਚ ਨਹੀਂ ਪੈਂਦੀ। ਪ੍ਰਭੂ ਦੇ ਹੁਕਮ ਪਿਛੇ ਤੁਰਦੀ ਹੈ।

ਗੁਰਦੇਵ ਜੀ ਦੇ ਪਰਤਾਪ ਨੂੰ ਵੇਖ ਕੇ ਪ੍ਰਿਥੀ ਚੰਦ ਦਾ ਪੁੱਤਰ ਮਿਹਰਬਾਨ ਦਿੱਲ ਵਿਚ ਬੜਾ ਸੜਦਾ ਰਹਿੰਦਾ ਸੀ। ਦੂਜੇ ਬੰਨੇ ਚੰਦੂ ਨੂੰ ਆਪਣੀ ਕੀਤੀ ਹੋਈ ਕਾਲੀ ਕਰਤੂਤ ਦਾ ਵੀ ਪਤਾ ਸੀ। ਸੋ ਗੁਰੂ ਜੀ ਦੇ ਦੋਖੀ ਨਿਤ ਨਵੇਂ ਦਿਹਾੜੇ ਕੋਈ ਨ ਕੋਈ ਗੋਂਦ ਗੁੰਦਦੇ ਰਹਿੰਦੇ ਸਨ ਅਤੇ ਜਹਾਂਗੀਰ ਪਾਸ ਚੁਗਲੀਆਂ ਕਰਦੇ ਰਹਿੰਦੇ ਸਨ ਪਰ ਆਪ ਜੀ ਨੂੰ 'ਗਰੀਬੀ ਗਦਾਹਮਾਰੀ।' ਖੰਨਾ ਰਣ ਸਗਲ ਛਾਰੀ ॥ ਤਿਸ ਆਗੈ ਕੋ ਨ ਟਿਕੈ ਵਿਕਾਰੀ ॥ ਗੁਰ ਪੂਰੈ ਇਹ ਗਲ ਸਾਰੀ ॥' ਉਤੇ ਪੂਰਾ ਭਰੋਸਾ ਸੀ। ਬਾਦਸ਼ਾਹ ਨੇ ਆਪ ਜੀ ਨੂੰ ਦਿੱਲੀ ਬੁਲਾਇਆ ਆਪ ਜੀ ਆਪਣੇ ਪਿਆਰੇ ਪਿਆਰੇ ਸਿਖਾਂ ਨਾਲ ਅਤੇ ੧੦੦ ਸਵਾਰਾਂ ਸਹਿਤ ਦਿੱਲੀ ਪਹੁੰਚੇ। ਉਥੇ ਮਜਨੂੰ ਦੇ ਟਿੱਲੇ ਤੇ ਡੇਰਾ ਕੀਤਾ ਜਿਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਪਧਾਰੇ ਸਨ । ਉਥੇ ਕਾਜ਼ੀਆਂ ਤੇ ਮੌਲਵੀਆਂ ਨੇ ਗੁਰੂ ਜੀ ਦੀ ਅਜ਼ਮਤ ਵੇਖਣ ਲਈ ਦਿਲ ਵਿੱਚ ਕਈ ਤਰ੍ਹਾਂ ਦੀ ਕਲਪਨਾ ਕੀਤੀ ਜਿਹੜੀ ਕਿ ਉਨ੍ਹਾਂ ਦੀ ਪੂਰੀ ਹੋਈ। ਦਿੱਲੀ ਨਿਸ਼ਾ ਹੋਣ ਮਗਰੋਂ ਕਾਜ਼ੀ ਗੁਰੂ ਜੀ ਨੂੰ ਬਾਦਸ਼ਾਹ ਪਾਸ ਮਿਲਾਉਣ ਲਈ ਲੈ ਗਏ। ਜਦੋਂ ਬਾਦਸ਼ਾਹ ਮਿਲਿਆ ਤਾਂ ਉਸ ਨੇ ਗੁਰਦੇਵ ਜੀ ਪਾਸੋਂ ਕੋਈ ਸ਼ਬਦ ਸੁਨਣ ਲਈ ਬੇਨਤੀ ਕੀਤੀ ਤਾਂ ਸਾਖੀਕਾਰਾਂ ਅਨੁਸਾਰ ਉਥੇ ਆਪ ਜੀ ਨੇ ਹੇਠ ਲਿਖਿਆ ਸ਼ਬਦ

ਸੁਣਾਇਆ :—

'ਅਵਲਿ ਅਲਹ ਨੂਰੁ ਉਪਾਇਆ, ਕੁਦਰਤ ਦੇ ਸਭ ਬੰਦੇ ॥
ਏਕ ਨੂਰ ਤੇ ਸਭ ਜਗ ਉਪਜਿਆ, ਕਉਨ ਭਲੇ ਕੋ ਮੰਦੇ ॥੧॥
ਲੋਗਾ, ਭਰਮਿ ਨ ਭੂਲਹੁ ਭਾਈ ॥ ਖ਼ਾਲਕ ਖ਼ਲਕ. ਖਲਕ ਮਹਿ
ਖਾਲਕ, ਪੂਰਿ ਰਹਿਓ ਸ੍ਰਬ ਠਾਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੇ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ॥ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥ ੪ ॥
[ਪੰ: ੧੩੪੯-੫੦

ਇਸ ਸ਼ਬਦ ਵਿਚ ਰੱਬੀ-ਹੁਕਮ ਪਛਾਨਣ ਵਾਲੇ ਨੂੰ ਰੱਬੀ-ਬੰਦਾ ਦਸਿਆ ਗਿਆ ਹੈ। ਜ਼ਾਤ-ਪਾਤ ਤੇ ਬੰਧਨਾਂ, ਦੇਹ ਅਧਿਆਸ ਤੋਂ ਉਤੇ ਉਠਕੇ ਇਹੋ ਜਿਹਾ ਬੰਦਾ ਹਰ ਪਾਸੇ ਨੂਰੀ ਜੋਤ ਦੇ ਦਰਸ਼ਨ ਕਰਦਾ ਹੈ। ਇਹ ਸ਼ਬਦ ਸੁਣਕੇ ਬਾਦਸ਼ਾਹ ਬੜਾ ਪ੍ਰਸੰਨ ਹੋਇਆ ਅਤੇ ਇਕ ਹਜ਼ਾਰ ਰੁਪਿਆ ਮੱਥਾ ਟੇਕਿਆ ਪਰ ਗੁਰੂ ਜੀ ਨੇ ਓਦੋਂ ਹੀ ਉਹ ਗਰੀਬਾਂ ਵਿੱਚ ਵੰਡ ਦਿੱਤਾ। ਇਹ ਬੈਰਾਗ ਬਿਰਤੀ ਦਾ ਲੱਛਣ ਹੈ।

ਇਕ ਵਾਰੀ ਇਕ ਸਿੱਖ-ਬੱਚੀ ਅਜਿਹੇ ਬੇਮੁਖਾਂ ਦੇ ਘਰ ਵਿਆਹੀ ਗਈ ਕਿ ਉਥੇ ਉਸਦਾ ਸਹੁਰਾ ਪ੍ਰਵਾਰ ਬੱਚੀ ਨੂੰ ਗੁਰੂ ਜੀ ਦਾ ਦਰਸ਼ਨ ਕਰਨ ਲਈ ਜਾਣ ਦੀ ਆਗਿਆ ਨਹੀਂ ਦੇਂਦਾ ਸੀ। ਉਹ ਬੀਬੀ ਆਪਣੇ ਹਿਰਦੇ ਅੰਦਰ ਗੁਰੂ ਦਰਸ਼ਨ ਲਈ ਬੜਾ ਵਿਰ-ਲਾਪ ਕਰਦੀ ਰਹਿੰਦੀ ਸੀ। ਇਥੋਂ ਤਕ ਕਿ ਉਸ ਬੈਰਾਗਣ ਬੱਚੀ ਨੇ ਅੰਨ ਜਲ ਛਕਣਾ ਵੀ ਛੱਡ ਦਿੱਤਾ। ਉਸ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜੋਦੜੀ ਕੀਤੀ, "ਹੇ ਸਤਿਗੁਰੂ ਸੱਚੇ ਪਾਤਸ਼ਾਹ ਜੀ।

ਆਪ ਅੰਤਰਜਾਮੀ ਹੋ ਪਿਤਾ ਹੋ, ਇਸ ਨਿਮਾਣੀ ਨੂੰ ਦਰਸ਼ਨ ਬਖਸ਼ ਕੇ ਨਿਹਾਲ ਕਰੋ, ਗੁਰਦੇਵ ਬੱਚੀ ਦੀ ਅੰਤਰ ਆਤਮੇ ਦੀ ਵੇਦਨਾ ਨੂੰ ਜਾਣਦੇ ਸਨ। ਇਕ ਵਾਰ ਅਜਿਹਾ ਸਮਾਂ ਬਣਿਆਂ ਕਿ ਆਪ ਜੀ ਨੂੰ ਆਗਰੇ ਜਾਣਾ ਪਿਆ। ਉਥੋਂ ਦੀਆਂ ਸੰਗਤਾਂ ਨੂੰ ਨਾਮ ਬਾਣੀ ਨਾਲ ਤਾਰਦੇ ਰਹੇ। ਉਥੇ ਬਾਦਸ਼ਾਹ ਸਮੇਤ ਆਪ ਸ਼ਿਕਾਰ ਖੇਡਣ ਗਏ। ਤਾਂ ਵਾਪਸੀ ਤੇ ਬਾਦਸ਼ਾਹ ਸਮੇਤ ਆਪ ਘੋੜੇ ਤੇ ਅਸਵਾਰ ਹੋਏ ਹੋਏ ਇਸ ਬੱਚੀ ਦੇ ਬੂਹੇ ਅਗੇ ਆ ਖੜੇ ਹੋਏ। ਉਸ ਸਮੇਂ ਬੀਬੀ ਮੂੰਹ ਹੱਥ ਧੋ ਰਹੀ ਸੀ। ਜਦੋਂ ਘੋੜੇ ਦੀਆਂ ਟਾਪਾਂ ਦੀ ਅਵਾਜ਼ ਅਤੇ ਸਤਿਗੁਰੂ ਜੀ ਦੇ ਆਉਣ ਦੀ ਸੋ ਸੁਣੀ, ਨੰਗੇ ਸਿਰੋਂ ਹੀ ਭੱਜੀ ਆਈ। ਬੈਰਾਗ ਵਿਚ ਸਰੀਰ ਦੀ ਸੁਧ ਬੁਧ ਹੀ ਨਾ ਰਹੀ। ਗੁਰੂ ਜੀ ਦੇ ਚਰਨਾਂ ਤੇ ਆਪਣਾ ਸਿਰ ਰਖ ਦਿੱਤਾ। ਬੈਰਾਗੀ ਨੈਣਾਂ ਦੇ ਹੰਝੂਆਂ ਨਾਲ ਚਰਨਾਂ ਨੂੰ ਧੋ ਦਿਤਾ। ਬਾਦਸ਼ਾਹ ਉਸ ਬੱਚੀ ਦਾ ਬੈਰਾਗ ਵੇਖ ਕੇ ਅਸਚਰਜ ਰਹਿ ਗਿਆ। ਜਦੋਂ ਸਾਰੀ ਵਿਥਿਆ ਦਾ ਬਾਦਸ਼ਾਹ ਨੂੰ ਪਤਾ ਲਗਾ ਤਾਂ ਉਸਨੇ ਬੀਬੀ ਦੇ ਘਰ ਵਾਲਿਆਂ ਨੂੰ ਹੁਕਮ ਕੀਤਾ ਕਿ ਇਸ ਬੱਚੀ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ਼ਨਾਂ ਤੋਂ ਕੋਈ ਨ ਰੋਕਿਆ ਕਰੇ ਇਸ ਤਰ੍ਹਾਂ ਆਪ ਪਰਮ ਬੈਰਾਗੀ ਸਨ ਤੇ ਬੈਰਾਗੀ ਆਤਮਾਵਾਂ ਨੂੰ ਪਿਆਰਦੇ ਸਨ।

ਜਹਾਂਗੀਰ ਬਾਦਸ਼ਾਹ ਦਾ ਮੇਲ ਜੋਲ ਗੁਰੂ ਜੀ ਨਾਲ ਦਿਨ ਬਦਿਨ ਵਧਦਾ ਗਿਆ ਜਿਸ ਨਾਲ ਚੰਦੂ ਦੇ ਦਿਲ ਅੰਦਰ ਸਾੜਾ ਉਠਿਆ। ਉਸ ਨੇ ਇਕ ਨਜੂਮੀਏ ਨੂੰ 500/- ਰੁਪਏ ਦੇ ਕੇ ਇਹ ਪਟੀ ਪੜ੍ਹਾਈ ਕਿ ਉਹ ਬਾਦਸ਼ਾਹ ਨੂੰ ਆਖ ਕਿ "ਬਾਦਸ਼ਾਹ ਸਲਾਮਤ! ਤੇਰੇ ਉਤੇ ਬੜੀ ਸਾੜ੍ਹਸਤੀ ਆਈ ਹੈ, ਤੇਰੇ ਰਾਜ ਦੇ ਉਲਟਣ ਦਾ ਖਤਰਾ ਹੈ। ਇਸ ਲਈ ਤੈਨੂੰ ਕੋਈ ਉਪਾ ਕਰਨਾ ਚਾਹੀਦਾ ਹੈ।" ਬਾਦਸ਼ਾਹ ਕੰਨਾਂ ਦੇ ਕੱਚੇ ਹੁੰਦੇ ਹਨ, ਉਨ੍ਹਾਂ ਦੀਆਂ ਅੱਖਾਂ ਨਹੀਂ ਹੁੰਦੀਆਂ। ਜਹਾਂਗੀਰ ਪਹਿਲਾਂ ਹੀ ਬੜਾ ਵਹਿਮੀ ਸੀ। ਬਾਦਸ਼ਾਹ ਨੇ ਜਦੋਂ ਨਜੂਮੀ ਨੂੰ ਬੁਲਾਇਆ ਤਾਂ ਉਸਨੇ ਉਪਰੋਕਤ

ਭਰਮ ਪਾ ਦਿਤਾ। ਜਦੋਂ ਬਾਦਸ਼ਾਹ ਨੇ ਉਪਾਇ ਪੁਛਿਆ ਤਾਂ ਉਸਨੇ ਚੰਦੂ ਦੇ ਸਿਖਾਏ ਅਨੁਸਾਰ ਆਖਿਆ ਕਿ ਕੋਈ ਜੁਆਨ ਉਮਰ ਦਾ ਸੋਢੀ ਖੱਤਰੀ ਜਪ ਤਪ ਤੇ ਬਰਕਤ ਵਾਲਾ ਜੇ 40 ਦਿਨ ਤੇਰੇ ਲਈ ਦਖਣ ਦਿਸ਼ਾ ਵੱਲ ਇਕ ਕਿਲ੍ਹੇ ਵਿਚ ਹੋਮ, ਜਪ, ਤਪ ਆਦਿ ਕਰਮ ਕਰੇ ਤਾਂ ਤੇਰੇ ਤੋਂ ਸਾੜ੍ਹਸਤੀ ਦੂਰ ਹੋ ਸਕਦੀ ਹੈ। ਬਾਦਸ਼ਾਹ ਨੇ ਗੁਰੂ ਜੀ ਅਗੇ ਬਨਤੀ ਕੀਤੀ। ਗੁਰੂ ਜੀ ਤਾਂ ਇਸ ਖੇਡ ਨੂੰ ਪਹਿਲਾਂ ਹੀ ਜਾਣਦੇ ਸਨ ਕਿ ਉਹਨਾਂ ਨੇ ਦੁਖੀ ਰਾਜਿਆਂ ਨੂੰ ਬੰਦੀਖਾਨੇ ਵਿਚੋਂ ਮੁਕਤ ਕਰਾਉਣਾ ਹੈ। ਗੁਰੂ ਜੀ ਬੜੀ ਖੁਸ਼ੀ ਨਾਲ ਗਵਾਲੀ-ਅਰ ਦੇ ਕਿਲ੍ਹੇ ਵਿਚ ਚਲੇ ਗਏ ਅਤੇ ਆਖਿਆ ਕਿ ਜਿਸ ਦ ਘਰ ਸਾੜ੍ਹਸਤੀ ਆ ਵੜੀ ਹੈ ਉਸਨੂੰ ਹੁਣ ਖਾ ਕੇ ਹੀ ਜਾਇਗੀ। ਆਪ ਜੀ ਦਾ ਇਹ ਇਸ਼ਾਰਾ ਚੰਦੂ ਵਲ ਸੀ। ਚੰਦੂ ਨੇ ਆਪਣੇ ਵਲੋਂ ਕਿਲ੍ਹੇ ਦੇ ਦਰੋਗੇ ਹਰਦਾਸ ਨੂੰ ਰੁੱਕਾ ਭੇਜਿਆ ਕਿ ਹੁਣ ਤੂੰ ਗੁਰੂ ਜੀ ਨੂੰ ਕਿਲ੍ਹੇ ਵਿਚ ਹੀ ਮਾਰ ਦੇ। ਪਰ ਦਰੋਗਾ ਗੁਰੂ ਜੀ ਦਾ ਬੜਾ ਸੇਵਕ ਸੀ। ਉਸ ਨੇ ਗੁਰੂ ਜੀ ਨੂੰ ਚੰਦੂ ਦੀ ਕਰਤੂਤ ਦਾ ਪਤਾ ਦੇ ਦਿੱਤਾ ਅਤੇ ਨਾਲ ਹੀ ਚੰਦੂ ਨੂੰ ਵੀ ਉਸਨੇ ਦੱਸ ਦਿਤਾ ਕਿ ਬਾਦਸ਼ਾਹ ਦਾ ਹੁਕਮ ਹੈ ਕਿ ਗੁਰੂ ਜੀ ਦੀ ਚੰਗੀ ਤਰ੍ਹਾਂ ਸੇਵਾ ਕੀਤੀ ਜਾਏ। ਰੋਜ਼ਾਨਾ ਹੋਮ ਕਰਨ ਲਈ 100 ਰੁਪਿਆ ਬਾਦਸ਼ਾਹ ਵਲੋਂ ਦਿਤਾ ਜਾਂਦਾ ਸੀ। ਗੁਰੂ ਜੀ ਉਸ ਰਕਮ ਦਾ ਕੜਾਹ ਪ੍ਰਸ਼ਾਦ ਬਣਵਾ ਕੇ ਕੈਦੀਆਂ ਨੂੰ ਛਕਾ ਦਿੰਦੇ ਪਰ ਆਪ ਗੁਰੂ ਜੀ ਬਾਦਸ਼ਾਹ ਦੇ ਪੈਸੇ ਨੂੰ ਅੰਗੀਕਾਰ ਨਹੀਂ ਸਨ ਕਰਦੇ। ਆਪ ਜੀ ਦੇ ਨਾਲ ਭਾਈ ਜੇਠਾ, ਪਿਰਾਣਾ, ਬਿਧੀਚੰਦ, ਪੈੜਾ ਅਤੇ ਰਾਜੂ ਸਨ। ਇਹ ਪੰਜੇ ਦਿਨ ਨੂੰ ਕਿਰਤ ਕਰਕੇ ਜਿਹੜੇ ਪੈਸੇ ਲਿਆਂਦੇ, ਉਨ੍ਹਾਂ ਦਾ ਪ੍ਰਸ਼ਾਦ ਬਣਾ ਕੇ ਗੁਰੂ ਜੀ ਨੂੰ ਪਰੇਮ ਸਹਿਤ ਛਕਾਉਂਦੇ ਅਤੇ ਆਪ ਛਕਦੇ ਸਨ। ਆਪ ਜੀ ਸਭ ਪਦਾਰਥਾਂ ਦੇ ਹੁੰਦੇ ਹੋਏ ਵੀ ਨਿਰਇੱਛਤ ਸਨ। ਸਾਈਂ ਦੇ ਸਿਮਰਨ ਵਿਚ ਸੰਤੋਖੀ ਜੀਵਨ ਬਤੀਤ ਕਰਦੇ ਸਨ। ਜਦ 40 ਦਿਨਾਂ ਮਗਰੋਂ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਲੇ 'ਚੋਂ ਬਾਹਰ ਆਉਣ ਲਈ

ਬੇਨਤੀ ਕੀਤੀ ਤਾਂ ਆਪ ਜੀ ਨੇ ਕੋਈ ਉਤਰ ਨਾ ਦਿਤਾ। ਕਈ ਦਿਨ ਲੰਘ ਗਏ ਪਰ ਬਾਦਸ਼ਾਹ ਦੀ ਸਿਹਤ ਵਿਚ ਕੋਈ ਫਰਕ ਨਾ ਪਿਆ। ਇਧਰ ਭਾਈ ਬੁੱਢਾ ਜੀ ਅਤੇ ਹੋਰ ਸੰਗਤਾਂ ਗੁਰਦੇਵ ਜੀ ਦੇ ਦਰਸ਼ਨਾਂ ਲਈ ਬੈਰਾਗੀ ਬਣੀਆਂ ਹੋਈਆਂ ਸਨ· ਓਧਰ ਜਦੋਂ ਰਾਤ ਨੂੰ ਬਾਦਸ਼ਾਹ ਦੇ ਸਾਹਮਣੇ ਭਿਆਨਕ ਦ੍ਰਿਸ਼ ਆਉਣੇ ਸ਼ੁਰੂ ਹੋ ਗਏ ਤਾਂ ਉਸ ਨਾਲ ਉਸਦੀ ਸਿਹਤ ਹੋਰ ਵੀ ਵਿਗੜਦੀ ਗਈ। ਬਾਦ-ਸ਼ਾਹ ਨੇ ਆਪਣੇ ਮੀਰ ਜਲਾਲ ਦੀਨ ਨੂੰ ਸੱਦ ਕੇ ਪੁਛਿਆ ਤਾਂ ਉਸ ਨੇ ਕਿਹਾ 'ਬਾਦਸ਼ਾਹ ਸਲਾਮਤ ! ਤੂੰ ਕਿਸੇ ਖੁਦਾ ਦੇ ਵਲੀ ਨੂੰ ਦੁਖ ਦਿਤਾ ਹੈ, ਜਿਸ ਦਾ ਫਲ ਤੂੰ ਭੋਗ ਰਿਹਾ ਹੈ।' ਸਾਈਂ ਮੀਆਂ ਮੀਰ ਜੀ ਵੀ ਉਸ ਸਮੇਂ ਉਥੇ ਹੀ ਬੈਠੇ ਸਨ। ਉਹਨਾਂ ਨੇ ਵੀ ਇਸ ਦੀ ਪਰੋੜ੍ਹਤਾ ਕੀਤੀ। ਬਾਦਸ਼ਾਹ ਦਾ ਮੀਆਂ ਮੀਰ ਉਤੇ ਵੀ ਬੜਾ ਭਰੋਸਾ ਸੀ। ਜਦੋਂ ਸਾਈਂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਦਰਦ-ਭਰੀ ਵਿਥਿਆ ਸੁਣਾਈ ਤਾਂ ਬਾਦਸਾਹ ਦੇ ਰੋਂਗਟੇ ਖੜੇ ਹੋ ਗਏ। ਬਾਦਸ਼ਾਹ ਚੰਦੂ ਉਤੇ ਦੰਦ ਪੀਹਣ ਲੱਗਾ ਅਤੇ ਚੰਦੂ ਦੀ ਜੋ ਦੁਰਦਸ਼ਾ ਕੀਤੀ ਉਹ ਕਿਸੇ ਤੋਂ ਲੁਕੀ ਹੋਈ ਨਹੀਂ, ਆਪਣੇ ਵਜ਼ੀਰ ਨੂੰ ਹੁਕਮ ਦਿਤਾ ਕਿ ਹੁਣੇ ਹੀ ਸਤਿਗੁਰੂ ਜੀ ਨੂੰ ਕਿਲ੍ਹੇ 'ਚੋਂ ਅਦਬ ਸਤਿਕਾਰ ਨਾਲ ਲ ਆਉ। ਵਜ਼ੀਰ ਬਾਦਸ਼ਾਹ ਦੇ ਹੁਕਮ ਦੀ ਪਾਲਣਾ ਕਰਦਾ ਗਵਾਲੀਅਰ ਗਿਆ ਅਤੇ ਗੁਰੂ ਜੀ ਅਗੇ ਬੇਨਤੀ ਕੀਤੀ ਪਰ ਗੁਰੂ ਜੀ ਨੇ ਆਖਿਆ 'ਜੇ ਬਾਦਸ਼ਾਹ ਸਾਰੇ ਕੈਦੀਆਂ ਨੂੰ ਛੱਡੇ ਤਾਂ ਅਸੀਂ ਕਿਲੇ ਚੋਂ ਬਾਹਰ ਨਿਕਲਾਂਗੇ।' ਰਾਜਨੀਤਕ ਪੱਖ ਤੋਂ ਬਾਦਸ਼ਾਹ ਵਾਸਤੇ ਇਹ ਇਕ ਭਾਰੀ ਗੁੰਝਲ ਸੀ ਪਰ ਆਪਣੇ ਜੀਵਨ ਲਈ ਸਭ ਕੁਝ ਕਰਨਾ ਪਿਆ। ਇਸ ਤਰ੍ਹਾਂ ਰੱਬੀ ਹੁਕਮ ਵਿਚ ਬੈਰਾਗਵਾਨ ਰਹਿ ਕੇ ਆਪ ਜੀ ਨੇ 52 ਰਾਜਿਆਂ ਨੂੰ ਗਵਾਲੀਅਰ ਦੇ ਕਿਲੇ ਦੀ ਬੰਦੀ ਚੋਂ ਮੁਕਤ ਕਰਾਇਆ। ਇਸ ਤੋਂ ਮਗਰੋਂ ਬਾਦਸ਼ਾਹ 2100 ਅਕਬਰੀ ਮੋਹਰਾਂ, ਘੋੜੇ ਅਤੇ ਸ਼ਸਤਰ ਆਦਿ ਗੁਰੂ ਜੀ ਦੀ ਭੇਟਾ ਅਰਪਨ ਕੀਤੇ ਪਰ ਆਪ ਜੀ ਨੇ ਮੋਹਰਾਂ

ਉਸੇ ਵੇਲੇ ਫਕੀਰਾਂ ਵਿਚ ਵੰਡ ਦਿਤੀਆਂ । ਇਹ ਤਿਆਗ ਸੱਚੇ ਬੈਰਾਗ ਦਾ ਪ੍ਰਤੀਕ ਹੈ।

ਗੁਰੂ ਜੀ ਦੀ ਕਿਰਪਾ ਨਾਲ ਬਾਦਸ਼ਾਹ ਦੀ ਸਿਹਤ ਠੀਕ ਹੋ ਗਈ ਅਤੇ ਉਹ ਗੁਰੂ ਜੀ ਦੇ ਨਾਲ ਹੀ ਪੰਜਾਬ ਵਲ ਆ ਗਿਆ ਅਤੇ ਇਸ ਦਾ ਡੇਰਾ ਵੀ ਨਾਲ ਨਾਲ ਹੁੰਦਾ ਸੀ । ਇਕ ਵਾਰੀ ਬਾਦਸ਼ਾਹ ਦੀ ਬੇਗਮ ਨੇ ਬਾਦਸ਼ਾਹ ਨੂੰ ਗੁਰੂ ਸਾਹਿਬ ਨਾਲ ਗੱਲਾਂ ਕਰਦੇ ਆਪਣੀ ਚਿਕ ਵਿਚੋਂ ਵੇਖਿਆ। ਅਤੇ ਉਹ ਗੁਰੂ ਜੀ ਦੀ ਨੂਰਾਨੀ ਸੂਰਤ ਵੇਖ ਕੇ ਮੋਹਿਤ ਹੋ ਗਈ । ਬਾਦਸ਼ਾਹ ਕੋਲੋਂ ਗੁਰੂ ਜੀ ਦੇ ਦਰਸ਼ਨ ਕਰਨ ਦੇ ਬਹਾਨੇ ਆਈ ਅਤੇ ਆਪਣੀ ਮੰਦ ਨੀ ਮਤ ਪ੍ਰਗਟ ਕੀਤੀ। ਗੁਰੂ ਜੀ ਨੇ ਆਖਿਆ 'ਹੇ ਪੁਤਰੀ! ਸਾਨੂੰ ਆਪਣੀ ਇਸਤਰੀ ਤੋਂ ਬਿਨਾਂ ਸਭ ਮਾਵਾਂ ਭੈਣਾਂ, ਧੀਆਂ ਹੀ ਦਿਸਦੀਆਂ ਹਨ।' ਇਹ ਸੁਣ ਕੇ ਬੇਗਮ ਬੜੀ ਸ਼ਰਮਿੰਦਾ ਹੋਈ ਅਤੇ ਆਖਣ ਲੱਗੀ, 'ਮੈਂ ਆਪ ਜੀ ਨੂੰ ਪਰਖਣ ਵਾਸਤੇ ਇਹ ਗਲ ਕੀਤੀ ਸੀ। ਇਸ ਲਈ ਮੈਨੂੰ ਇਸ ਗੁਨਾਹ ਦੀ ਮੁਆਫੀ ਦਿਓ।' ਇਸੇ ਤਰ੍ਹਾਂ ਕੌਲਾਂ ਦਾ ਮਨ ਵੀ ਭਰਮ ਗਿਆ ਸੀ ਪਰ ਗੁਰੂ ਜੀ ਨੇ ਉਸਨੂੰ ਭਜਨ ਬੰਦਗੀ ਵਿਚ ਲਾ ਕੇ ਉਸਦੇ ਮਨ ਨੂੰ ਗੰਦੇ ਸੰਕਲਪਾਂ ਵਲੋਂ ਮੋੜ ਦਿਤਾ ਸੀ। ਉਸ ਦੀ ਪੁੱਤਰ ਵਾਲੀ ਮਨੋਕਾਮਨਾਂ ਨੂੰ ਇਸ ਤਰ੍ਹਾਂ ਪੂਰਾ ਕੀਤਾ ਜਿਸ ਦੀ ਸਦੀਵੀ ਯਾਦ 'ਕੌਲਸਰ' ਦੇ ਨਾਮ ਨਾਲ ਹੁਣ ਤੀਕ ਕਾਇਮ ਹੈ । ਇਹ ਮਹਾਂ ਬੈਰਾਗੀ ਗੁਰੂ ਜੀ ਦੇ ਆਚਰਣ ਦੀਆਂ ਨਿਕੀਆਂ ਨਿੱਕੀਆਂ ਜੀਵਨ-ਝਾਕੀਆਂ ਹਨ।

ਇਤਿਹਾਸ ਵਿੱਚ ਅੰਕਿਤ ਹੈ ਕਿ ਗੁਜਰਾਤ ਵਿਚ ਇਕ ਜਹਾਂਗੀਰ ਸ਼ਾਹ ਬੜਾ ਮੰਨਿਆ ਪਰਮੰਨਿਆ ਫਕੀਰ ਸੀ। ਇਹ ਸ਼ੇਰ ਦੀ ਸਵਾਰੀ ਕਰਦਾ ਸੀ ਅਤੇ ਹੱਥ ਵਿਚ ਸੱਪ ਦਾ ਚਾਬੁਕ ਰਖਦਾ ਸੀ। ਗੁਰੂ ਜੀ ਦੀ ਕੀਰਤੀ ਸੁਣ ਕੇ ਇਹ ਵੀ ਦਰਸ਼ਨ ਕਰਨ ਲਈ ਆਇਆ ਪਰ ਦਿਲ ਵਿਚ ਬੜਾ ਅਹੰਕਾਰ ਸੀ। ਜਦੋਂ ਗੁਰੂ ਜੀ ਦੇ ਨੇੜੇ ਪਹੁੰਚਿਆ ਤਾਂ ਸ਼ੇਰ ਉਸਨੂੰ ਸੁੱਟ ਕੇ ਦੌੜ ਗਿਆ। ਫ਼ਕੀਰ

ਨੇ ਗੁਰੂ ਜੀ ਦੇ ਚਰਨਾਂ ਤੇ ਮੱਥਾਂ ਟੇਕਿਆ ਅਤੇ ਨਾਲ ਹੀ ਇਹ ਤਰਕ ਕੀਤੀ :–

੧. ਹਿੰਦੂ ਕੀ ਤੇ ਪੀਰ ਕੀ ?
੨, ਔਰਤ ਕੀ ਤੇ ਫਕੀਰ ਕੀ ?
੩. ਦੌਲਤ ਕੀ ਤੇ ਤਿਆਗ ਕੀ ?
੪. ਬੱਚੇ ਕੀ ਤੇ ਬੈਰਾਗ ਕੀ ?
੫. ਆਰਫ਼ ਕੀ ਤੇ ਦੁਨੀਆਦਾਰੀ ਕੀ ?
੬. ਮਜ਼ੁਬ ਕੀ ਤੇ ਸਚਿਆਰ ਕੀ ?
੭. ਪੁਜਾਰੀ ਕੀ ਤੇ ਸਵਾਬ ਕੀ ?
੮. ਮੁਰਥਲ ਕੀ ਤੇ ਆਬ ਕੀ ?

ਗੁਰੂ ਜੀ ਨੇ ਫਕੀਰ ਦੇ ਪ੍ਰਸ਼ਨਾਂ ਦਾ ਉੱਤਰ ਇਉਂ ਦਿੱਤਾ :–
੧. ਪੀਰੀ ਰੱਬ ਦਾ ਦਾਨ ਹੈ।
੨. ਔਰਤ ਈਮਾਨ ਹੈ।
੩. ਦੌਲਤ ਗੁਜ਼ਰਾਨ ਹੈ।
੪. ਪੁਤਰ ਨਿਸ਼ਾਨ ਹੈ।
੫. ਆਰਫ਼ ਵੀਚਾਰ ਹੈ।
੬. ਮਜ਼ੁਬ ਸੁਧਾਰ ਹੈ।
੭. ਪੁਜਾਰੀ ਆਚਾਰ ਹੈ।
੮. ਮੁਰਥਲ ਮੇਂ ਜਲ ਕੁਦਰਤ ਕਰਤਾਰ ਹੈ।

ਇਹ ਸੁਣ ਕੇ ਫਕੀਰ ਨੇ ਕਿਹਾ। 'ਨਾਨਕ ਫਕੀਰ, ਦੀਨ ਦੁਨੀਆ ਕੇ ਪੀਰ' ਇਹ ਆਖ ਕੇ ਫਕੀਰ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਆਪਣੀ ਭੁੱਲ ਬਖਸ਼ਵਾਈ।

ਇਕ ਵਾਰੀ ਗੁਰੂ ਜੀ ਦੇ ਅਨਿੰਨ ਸਿੱਖ ਭਾਈ ਸਿੱਧੂ ਤੇ ਰੂਪੇ ਨੇ ਗੁਰੂ ਜੀ ਨੂੰ ਬੜੀ ਪਰੇਮ ਭਾਵਨਾ ਨਾਲ ਯਾਦ ਕੀਤਾ। ਦੋਵੇਂ

ਪਿਉ-ਪੁੱਤਰ ਫਸਲਾਂ ਦੀਆਂ ਵਾਢੀਆਂ ਦੇ ਦਿਨਾਂ ਵਿਚ ਖੇਤੀ ਵੱਢ ਰਹੇ ਸਨ। ਇਕ ਕੋਰੀ ਕੁੰਨੀ ਪਾਣੀ ਦੀ ਭਰ ਕੇ ਖੇਤਾਂ ਵਿਚ ਨਾਲ ਲੈ ਗਏ। ਉਥੇ ਦਰਖਤ ਨਾਲ ਲਟਕਾ ਦਿਤੀ। ਉਸਨੂੰ ਠੰਢਾ ਰੱਖਣ ਲਈ ਕੁੰਨੀ ਉਤੇ ਇਕ ਕਪੜਾ ਭਿਉਂ ਕੇ ਪਾ ਦਿਤਾ। ਜੇਠ ਦੀ ਧੁੱਪ ਕਰਕੇ ਜਦੋਂ ਦੋਹਾਂ (ਪਿਉ ਤੇ ਪੁਤਰ) ਨੂੰ ਪਿਆਸ ਲੱਗੀ ਤਾਂ ਪਾਣੀ ਪੀਣ ਲਈ ਕੁੰਨੀ ਨੂੰ ਹੱਥ ਲਾਇਆ, ਤਾਂ ਪਾਣੀ ਬਰਫ਼ ਸਮਾਨ ਠੰਢਾ ਸੀ। ਪਿਉ ਆਖਣ ਲਗਾ 'ਪੁਤਰ! ਇਹ ਪਾਣੀ ਸਾਡੇ ਪੀਣ ਲਈ ਨਹੀਂ, ਗੁਰਾਂ ਦੇ ਪੀਣ ਯੋਗ ਹੈ, ਇਸ ਲਈ ਇਹ ਇਸੇ ਤਰ੍ਹਾਂ ਉਥੇ ਹੀ ਰੱਖ ਦੇ। ਛੇਵੀਂ ਪਾਤਸ਼ਾਹੀ ਮੀਰੀ ਪੀਰੀ ਦੇ ਮਾਲਕ ਆਕੇ ਇਸ ਪਾਣੀ ਨੂੰ ਪੀਣਗੇ। ਦੋਵੇਂ ਬੈਰਾਗ ਵਿਚ ਆ ਕੇ ਗੁਰੂ ਜੀ ਦਾ ਸਿਮਰਨ ਕਰਦੇ ਰਹੇ। ਹਿਰਦੇ ਅੰਦਰ ਇਹੋ ਹੀ ਜੋਦੜੀਆਂ ਕਰੀ ਜਾਣ, 'ਹੇ ਅੰਤਰਜਾਮੀ ਸਤਿਗੁਰੂ ਜੀ ! ਦਰਸ਼ਨ ਦਿਓ ਤੇ ਠੰਢਾਂ ਜਲ ਛਕੋ।' ਉਧਰ ਗੁਰੂ ਜੀ ਘਟਾਂ ਘਟਾਂ ਦੀਆਂ ਜਾਨਣ ਵਾਲੇ ਸਿੱਖ ਦੀ ਪਰੇਮ ਭਾਵਨਾ, ਬੈਰਾਗ, ਬਿਹਬਲਤਾ ਵੇਖ ਕੇ ਦੁਪਹਿਰ ਦਾ ਵੇਲਾ ਸੀ ਧੁਪ ਕੜਾਕੇ ਦੀ, ਕਹਿਰਾਂ ਦੀ ਗਰਮੀ ਵਿਚ ਡਰੋਲੀ ਤੋਂ ਚਲ ਕੇ ਤਕਲਾਨੀ ਆਏ ਅਤੇ ਸਿਖਾਂ ਪਾਸੋਂ ਆ ਕੇ ਪਾਣੀ ਮੰਗਿਆ। ਭਾਈ! ਉਹ ਠੰਢਾ ਜਲ ਲੈ ਆਉ ਜਿਹੜਾ ਤੁਸਾਂ ਸਾਡੇ ਲਈ ਰਖਿਆ ਹੈ ਗੁਰੂ ਜੀ ਨੇ ਕਿਹਾ। ਸਿਖਾਂ ਨੇ ਹਥ ਜੋੜ ਕੇ ਨਿਮਰਤਾ ਤੇ ਪਿਆਰ ਨਾਲ ਪਾਣੀ ਦਾ ਕੁੰਨਾ ਗੁਰੂ ਜੀ ਅਗੇ ਆ ਰਖਿਆ। ਗੁਰੂ ਜੀ ਨੇ ਪਹਿਲਾਂ ਆਪ ਜਲ ਛਕਿਆ ਫਿਰ ਭਾਈ ਸਿਧੂ ਅਤੇ ਰੂਪੇ ਨੇ। ਮਾਨੋ ਇਹ ਜਲ ਕੀ ਸੀ ਇਕ ਅੰਮ੍ਰਿਤ ਸੀ। ਅੰਮ੍ਰਿਤ ਛਕਦਿਆਂ ਹੀ ਦੋਹਾਂ ਦੇ ਕਪਾਟ ਖੁਲ੍ਹ ਗਏ। ਕਾਇਆਂ ਪਲਟ ਗਈ। ਬ੍ਰਹਮ ਗਿਆਨ ਹੋ ਗਿਆ। ਇਨ੍ਹਾਂ ਤੱਤਬੇਤਿਆਂ ਨੂੰ ਗੁਰੂ ਜੀ ਨੇ ਆਪਣੇ ਸ਼ਸਤਰ ਬਸਤਰ ਪਿਆਰ ਵਜੋਂ ਦਿਤੇ। ਗੁਰੂ ਜੀ ਨੇ ਪਰੇਮ ਦੀ ਡੋਰੀ ਨਾਲ ਬਧੇ ਹੋਏ ਆਪਣੇ ਬੈਰਾਗੀ ਸਿੱਖਾਂ ਨੂੰ ਨਿਹਾਲ ਕੀਤਾ।

ਇਸੇ ਤਰ੍ਹਾਂ ਭਾਈ ਹੇਮਾ, ਜਿਹੜਾ ਕਿ ਗੁਰੂ ਘਰ ਦਾ ਬੜਾ ਸ਼ਰਧਾਲੂ ਸਿੱਖ ਸੀ, ਗੁਰੂ ਜੀ ਉਸ ਕੋਲ ਖੂਹ ਪੁਰ ਗਏ ਭਾਈ ਹੇਮਾਂ ਕੱਖਾਂ ਦੀ ਛੱਪਰੀ ਵਿਚ ਰਹਿ ਕੇ ਗੁਜ਼ਾਰਾ ਕਰਦਾ ਸੀ। ਆਪਣੀ ਹਥੀਂ ਚੱਕੀ ਪੀਹ ਕੇ ਉਸ ਆਟੇ ਦੇ ਪ੍ਰਸ਼ਾਦੇ ਸਿਖਾਂ ਨੂੰ ਪਕਾ ਕੇ ਛਕਾਂਦਾ ਸੀ। ਗੁਰੂ ਜੀ ਇਸ ਸਿੱਖ ਦੀ ਸਿੱਖਾਂ ਪ੍ਰਤੀ ਟਹਿਲ ਵੇਖ ਕੇ ਬੜੇ ਪ੍ਰਸੰਨ ਹੋਏ। ਉਥ ਤੰਬੂ ਤੇ ਕਨਾਤਾਂ ਲਗਵਾ ਦਿਤੀਆਂ ਪਰ ਆਪ ਬੈਰਾਗ ਦੀ ਮੂਰਤ ਸਨ । ਭਾਈ ਹੇਮੇ ਦਾ ਪ੍ਰੇਮ ਪੂਰਾ ਕਰਨ ਲਈ ਉਸ ਛੱਪਰੀ ਵਿਚ ਹੀ ਰਹੇ। ਸੰਗਤਾਂ ਨੇ ਗੁਰਦੇਵ ਜੀ ਅਗੇ ਬੇਨਤੀ ਕੀਤੀ 'ਹੇ ਸਤਿਗੁਰੂ ਜੀ ! ਆਪ ਕਨਾਤਾਂ ਤੰਬੂਆਂ ਵਿਚ ਰਹੋ ਪਰ ਆਪ ਜੀ ਨੇ ਇਸ ਨੂੰ ਨਾ ਪ੍ਰਵਾਨਿਆ : ਭਾਈ ਹਮੇ ਦਾ ਪਰੇਮ ਵੇਖ ਕੇ ਗੁਰੂ ਅਰਜਨ ਦੇਵ ਜੀ ਦਾ ਰਚਿਤ ਸ਼ਬਦ ਉਚਾਰਨ ਕੀਤਾ :—

ਸੂਹੀ ਮਹਲਾ ੫

ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ॥
ਕਿਤੀਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਏ ॥੧॥ਰਹਾਉ॥
ਅਨਦੁ ਗਰੀਬੀ ਸਾਧ ਸੰਗਿ, ਜਿਤੁ ਪ੍ਰਭ ਚਿਤਿ ਆਏ ॥
ਜਲ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥
ਪੀਸਨੁ ਪੀਸਿ, ਓਢਿ ਕਾਮਰੀ, ਸੁਖੁ ਮਨ ਸੰਤੋਖਾਏ ॥
ਐਸੋਰਾਜੁ ਨ ਕਿਤੈ ਕਾਜਿ, ਜਿਤੁ ਨਹ ਤ੍ਰਿਪਤਾਏ ॥੨॥
ਨਗਨ ਫਿਰਤ ਰੰਗ ਏਕ ਕੈ, ਓਹੁ ਸੋਭਾ ਪਾਏ ॥
ਪਾਟ ਪਟੰਬਰ ਬਿਰਥਿਆ, ਜਿਹ ਰਚਿ ਲੋਭਾਏ ॥੩॥
ਸਭੁ ਕਿਛੁ ਤੁਮਰੈ ਹਾਥਿ ਪ੍ਰਭ, ਆਪਿ ਕਰੈ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥ [ਪੰ: ੭੪੫

ਇਹ ਸ਼ਬਦ ਸੁਣ ਕੇ ਸਭ ਸੰਗਤਾਂ ਨਾਮ ਰੰਗ ਦੇ ਬੈਰਾਗ ਵਿਚ ਲੀਨ ਹੋ ਗਈਆਂ।

ਰਾਣੀ ਸਤਵੰਤੀ ਨੇ ਵੀ ਇਕ ਵਾਰੀ ਗੁਰੂ ਮਹਾਰਾਜ ਜੀ ਅਗੇ ਬੇਨਤੀ ਕੀਤੀ ਕਿ ਮਹਾਰਾਜ ਸਾਡੀ ਦੇਹੀ ਕਦੋਂ ਛੁਟੇਗੀ। ਤਾਂ ਗੁਰਦੇਵ ਜੀ ਨੇ ਕਿਹਾ, 'ਵੈਰਾਗ ਅਤੇ ਭਜਨ ਕਰੋ, ਮਨ ਸੁਧ ਰਖੋ, ਸੁਆਸ ਸੁਆਸ ਮਹਾਰਾਜ ਦੇ ਚਰਨਾਂ ਵਿਚ ਪ੍ਰੀਤੀ ਰਖੋ। ਜਦੋਂ ਤੁਹਾਡਾ ਸਿਮਰਨ ਪੱਕ ਜਾਵੇਗਾ ਤਾਂ ਤੁਹਾਡੀ ਕਲਿਆਣ ਛੇਤੀ ਹੀ ਹੋ ਜਾਵਗੀ। ਇਕ ਦਿਨ ਗੁਰੂ ਜੀ ਬਾਗ ਵਿਚ ਗਏ ਤਾਂ ਭਾਈ ਜਿਵੰਦੇ ਨੂੰ ਬਾਹਰ ਖਲਵਾ ਗਏ। ਭਾਈ ਜਿਵੰਦਾ ਤਿੰਨ ਦਿਨ ਤਿੰਨ ਰਾਤ ਉਥੇ ਹੀ ਖੜਾ ਰਿਹਾ। ਗੁਰੂ ਜੀ ਦੂਸਰੇ ਰਾਹ ਥਾਣੀ ਬਾਹਰ ਨਿਕਲ ਗਏ। ਤੀਸਰੇ ਦਿਨ ਗੁਰੂ ਜੀ ਫਿਰ ਉਥੇ ਹੀ ਆਏ ਤਾਂ ਭਾਈ ਜਿਵੰਦੇ ਨੂੰ ਖੜਾ ਵੇਖਕੇ ਗਲ ਨਾਲ ਲਾਇਆ, ਬੜਾ ਪਰੇਮ ਕੀਤਾ। ਆਤਮ ਸ਼ਕਤੀ ਬਖਸ਼ ਕੇ ਜੀਵਨ ਮੁਕਤ ਕੀਤਾ। ਇਹ ਸ੍ਰੀ ਗੁਰੂ ਜੀ ਦੇ ਸਿਖਾਂ ਦਾ ਅਤੇ ਗੁਰੂ ਜੀ ਦਾ ਬੈਰਾਗ। ਇਸ ਤਰ੍ਹਾਂ ਛੋਟੀਆਂ ਛੋਟੀਆਂ ਕਈ ਸਾਖੀਆਂ ਹਨ ਜਿਨ੍ਹਾਂ ਵਿਚੋਂ ਬੈਰਾਗ ਦੀ ਭਾਵਨਾ ਪਰਤੱਖ ਪਰਗਟ ਹੁੰਦੀ ਹੈ।

ਆਪ ਜੀ ਦਾ ਅੰਤਮ ਸਮਾਂ ਵੀ ਬੈਰਾਗ ਭਰਪੂਰ ਹੈ। ਕੀਰਤ ਪੁਰ ਸਾਹਿਬ ਵਿਖੇ ਪਤਾਲਪੁਰੀ ਨਾਮ ਦਾ ਕੋਠਾ, ਜਿਹੜਾ ਕਿ ਆਪ ਜੀ ਨੇ ਪਹਿਲਾਂ ਹੀ ਬਣਾ ਕੇ ਰੱਖਿਆ ਹੋਇਆ ਸੀ, ਉਸ ਅੰਦਰ ਆਪਣਾ ਆਸਣ ਵਿਛਾਇਆ ਅਤੇ ਸਭ ਸੰਗਤਾਂ ਨੂੰ ਹੁਕਮ ਕਰ ਦਿਤਾ ਕਿ ਇਸ ਕੋਠੇ ਅੰਦਰ ਕੋਈ ਨਾ ਆਵੇ! ਸਾਰੇ 4 ਦਿਨ ਬਾਹਰ ਬੈਠ ਕੇ ਪਾਠ ਭਜਨ ਕਰਦੇ ਰਹੇ, ਪੰਜਵੇਂ ਦਿਨ ਬੂਹਾ ਖੋਲ੍ਹਣਾ। ਇਹ ਬਚਨ ਕਰਕੇ ਗੁਰੂ ਜੀ ਨੇ ਇਸਨਾਨ ਕੀਤਾ ਨਵੇਂ ਬਸਤਰ ਪਹਿਨ ਕੇ ਕੋਠੇ ਅੰਦਰ ਸਮਾਧੀ ਜਾ ਲਾਈ। ਗੁਰੂ ਹਰਿ ਰਾਇ ਸਾਹਿਬ ਸਭ ਸੰਗਤਾਂ ਸਮੇਤ ਚਾਰ ਦਿਨ ਬਾਹਰ ਪਾਠ ਭਜਨ ਕਰਦੇ ਰਹੇ। ਪੰਜਵੇਂ ਦਿਨ ਅੰਮ੍ਰਿਤ ਵੇਲੇ ਕੋਠੇ ਦਾ ਬੂਹਾ ਖੋਲ੍ਹਿਆ ਤਾਂ ਆਪ ਜੀ ਦੀ ਪਿਠ ਕੰਧ ਨਾਲ ਲਗੀ ਹੋਈ ਸੀ; ਪਦਮ ਆਸਣ ਤੇ ਚੌਂਕੜਾ ਮਾਰੀਂ

ਬੈਠੇ ਸਨ ਪਰ ਸਰੀਰਕ ਪਿੰਜਰ ਵਿਚੋਂ ਉਹ ਆਤਮਾ ਰੂਪ ਪੰਖੀ ਉਡ ਚੁਕਿਆ ਸੀ। ਭਾਵ ਗੁਰੂ ਜੀ ਜੋਤੀ ਜੋਤਿ ਸਮਾ ਗਏ ਸਨ। ਗੁਰੂ ਜੀ ਦੀ ਦੇਹੀ ਨੂੰ ਇਸ਼ਨਾਨ ਕਰਵਾ ਕੇ ਬਸਤਰ ਪਹਿਨਾ ਕੇ ਬਬਾਣ ਸਜਾ ਕੇ ਚੰਦਨ ਦੀ ਚਿਖਾ ਬਨਾ ਕੇ ਸੰਸਕਾਰ ਕੀਤਾ ਗਿਆ। ਸੰਗਤਾਂ ਨੇ ਪਰੇਮ ਭਰੇ ਹੰਝੂਆਂ ਨਾਲ ਆਪਣਾ ਬੈਰਾਗ ਪ੍ਰਗਟ ਕੀਤਾ। ਸ਼ਬਦ ਕੀਰਤਨ ਹੋਇਆ। ਅਕਾਲ ਪੁਰਖ ਦਾ ਭਾਣਾ ਅਮਿੱਟ ਸੀ। ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਸੰਗਤਾਂ ਨੂੰ ਧੀਰਜ ਦਿਤਾ ਅਤੇ ਨਾਮ ਬਾਣੀ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ।

# ਸਤਵੀਂ ਪਾਤਸ਼ਾਹੀ
# {ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ} ਦਾ ਬੈਰਾਗ

ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਭਾਰੀ ਜੁੱਧ ਕੀਤੇ ਜਿਸ ਦਾ ਫਲ ਸਰੂਪ ਇਹ ਹੋਇਆ ਕਿ ਜਦੋਂ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ ਓਦੋਂ ਸ਼ਾਂਤੀ ਵਾਲੀ ਸਥਿਤੀ ਹੋ ਗਈ। ਆਪ ਜੀ ਨੂੰ 2200 ਸਵਾਰ ਆਪਣੇ ਨਾਲ ਰੱਖਣ ਅਤੇ ਜੁਧ ਨਾ ਕਰਨ ਦਾ ਹੁਕਮ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਿੱਤਾ ਹੋਇਆ ਸੀ।

ਬੈਰਾਗ ਹਮੇਸ਼ਾ ਮੋਹ ਤੋਂ ਰਹਿਤ ਹੁੰਦਾ ਹੈ। ਬੈਰਾਗੀ ਪੁਰਸ਼ ਵਿੱਚ ਆਪਣੇ ਗੁਰਦੇਵ ਦੀ ਆਗਿਆ ਮੰਨਣ ਦੀ ਭਾਵਨਾ ਅਠੇ ਪਹਿਰ ਰਹਿੰਦੀ ਹੈ। ਇਤਹਾਸ ਵਿੱਚ ਅੰਕਿਤ ਹੈ ਕਿ ਇਕ ਵਾਰੀ ਆਪ ਛੇਵੇਂ ਪਾਤਸ਼ਾਹ ਜੀ ਨਾਲ ਬਾਗ਼ ਵਿੱਚ ਸੈਰ ਕਰਨ ਲਈ ਗਏ। ਓਦੋਂ ਆਪ ਜੀ ਨੇ ਵੱਡਾ ਜਾਮਾ ਪਹਿਨਿਆ ਹੋਇਆ ਸੀ। ਬਾਗ ਵਿੱਚ ਫਿਰਦੇ ਫਿਰਦੇ ਆਪ ਜੀ ਦਾ ਜਾਮਾ ਇਕ ਫੁੱਲ ਨਾਲ ਲੱਗਿਆ ਤੇ ਫੁੱਲ ਡਾਲੀ ਨਾਲੋਂ ਟੁੱਟ ਗਿਆ। ਆਪ ਜੀ ਦਾ ਮਨ ਇਤਨਾ ਕੋਮਲ ਸੀ ਕਿ ਓਦੋਂ ਹੀ ਰੁਦਨ ਕਰਨ ਲਗ ਪਏ। ਫਿਰ ਛੇਵੇਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ 'ਜਦੋਂ ਤੁਰੀਏ ਤਾਂ ਜਾਮਾਂ ਸਮੇਟ ਕੇ ਤੁਰੀਏ।' ਉਸ ਦਿਨ ਤੋਂ ਆਪ ਜੀ ਨੇ ਗੁਰੂ ਜੀ ਦਾ ਹੁਕਮ ਪੱਲੇ ਬੰਨ੍ਹ ਲਿਆ ਅਤੇ ਆਪਣੇ ਸਾਰੇ ਜੀਵਨ ਵਿੱਚ ਜਾਮਾਂ ਚੁੱਕ ਕੇ ਟੁਰਦੇ ਰਹੇ।

ਆਪ ਜੀ ਦੇ ਦਿਲ ਵਿੱਚ ਮਹਾਨ ਦਇਆ ਸੀ। ਜੀਅ ਮਾਰਨਾ ਤਾਂ ਕਿਤੇ ਰਿਹਾ, ਸ਼ਿਕਾਰ ਖੇਡਣ ਵੀ ਨਹੀਂ ਸਨ ਜਾਂਦੇ। ਆਪ ਜੀ ਦੇ ਹਿਰਦੇ ਵਿੱਚ ਇਤਨਾ ਸੱਤ ਧਰਮ ਤੇ ਬੈਰਾਗ ਸੀ ਕਿ ਆਪ ਸਦਾ ਸਾਈਂ ਦੇ ਸਿਮਰਨ ਵਿੱਚ ਜੁੜੇ ਰਹਿੰਦੇ ਸਨ ਤੇ ਪਰਉਪਕਾਰ ਕਰਦੇ ਰਹਿੰਦੇ ਸਨ। ਰੋਗੀਆਂ ਲਈ ਦਵਾਈ-ਘਰ ਖੋਲ੍ਹਿਆ ਹੋਇਆ ਸੀ ਜਿਥੇ ਹਰ ਪ੍ਰਕਾਰ ਦੇ ਰੋਗੀਆਂ ਦਾ ਇਲਾਜ ਮੁਫਤ ਕੀਤਾ ਜਾਂਦਾ ਸੀ। ਬਹੁਤਿਆਂ ਦੀ ਬਿਮਾਰੀ ਤਾਂ ਆਪ ਜੀ ਦੇ ਦਰਸ਼ਨ ਪਰਸਨ ਨਾਲ ਹੀ ਦੂਰ ਹੋ ਜਾਂਦੀ ਸੀ।

ਇਕ ਵਾਰੀ ਆਪ ਜੀ ਪਾਸ ਰੂਮ ਦੇ ਬਾਦਸ਼ਾਹ ਦਾ ਵਕੀਲ ਦਿੱਲੀ ਵਿਖੇ ਆਇਆ। ਆਪ ਜੀ ਦੇ ਦਰਸ਼ਨ ਕਰਨ ਉਪਰੰਤ ਬੇਨਤੀ ਕਰਨ ਲੱਗਾ, 'ਮਹਾਰਾਜ! ਇਹ ਦੱਸੋ ਕਿ ਅਵਤਾਰਾਂ ਤੇ ਪੈਗੰਬਰਾਂ ਵਿੱਚੋਂ ਦੋਜ਼ਖ਼ ਦੀ ਅੱਗ ਤੋਂ ਬਚਾਉਣ ਵਾਲਾ ਕੌਣ ਹੈ? ਗੁਰੂ ਜੀ ਨੇ ਕਿਹਾ ਕਿ ਸ਼ੁਭ ਕਰਣੀ ਹੀ ਦੋਜ਼ਖ਼ ਵਿੱਚ ਪੈਣ ਤੋਂ ਬਚਾ ਸਕਦੀ ਹੈ। ਜਿਹੜੇ ਪੁਰਖ ਵਿਸ਼ੇ ਵਿਕਾਰਾਂ ਤੋਂ ਬਚਦੇ ਹਨ, ਉਨ੍ਹਾਂ ਨੂੰ ਬਹਿਸ਼ਤ ਪ੍ਰਾਪਤ ਹੁੰਦਾ ਹੈ। ਪੈਗੰਬਰਾਂ ਤੇ ਅਵਤਾਰਾਂ ਨੂੰ ਆਪਣੇ ਕਰਮਾਂ ਦਾ ਫਲ ਪ੍ਰਾਪਤ ਹੁੰਦਾ ਹੈ। ਜੋ ਪੀਰਾਂ ਪੈਗੰਬਰਾਂ ਦੇ ਆਸਰੇ ਤੇ ਜਪ ਤਪ ਛੱਡ ਕੇ ਵਿਸ਼ੇ ਵਿਕਾਰਾਂ ਵਿੱਚ ਪਰਵਿਰਤ ਹੋ ਜਾਂਦੇ ਹਨ, ਉਨ੍ਹਾਂ ਨੂੰ ਦੋਜ਼ਖ਼ ਦੀ ਅੱਗ ਵਿੱਚ ਸੜਨਾ ਪੈਂਦਾ ਹੈ!

ਇਸੇ ਤਰ੍ਹਾਂ ਇਕ ਦਿਨ ਗੁਰੂ ਜੀ ਆਪਣਾ ਸੁੰਦਰ ਦੀਵਾਨ ਸਜਾ ਕੇ ਸਿੰਘਾਸਣ ਤੇ ਬਿਰਾਜਮਾਨ ਹੋਏ ਅਤੇ ਸਾਰਾ ਦਿਨ ਸਮਾਧ ਅਸਥਿਤ ਰਹੇ। ਆਪ ਜੀ ਇਧਰ ਉਧਰ ਜ਼ਰਾ ਮਾਤਰ ਵੀ ਨਾ ਹਿੱਲੇ। ਸਿੱਖ ਵੀ ਗੁਰੂ ਜੀ ਦੀ ਇਸ ਅਚਰਜ ਬੈਰਾਗੀ ਲੀਲ੍ਹਾ ਨੂੰ ਵੇਖਦੇ ਹੋਏ ਚੁਪਚਾਪ ਬੈਠੇ ਰਹੇ। ਸ਼ਾਮ ਨੂੰ ਇਕ ਸਿੱਖ ਭਾਈ ਭਾਨੋ ਨੇ ਬੇਨਤੀ ਕੀਤੀ 'ਸੱਚੇ ਪਾਤਸ਼ਾਹ ਜੀ! ਕੀ ਕਾਰਨ ਹੈ ਆਪ ਸਾਰਾ ਦਿਨ ਲੰਘ ਗਿਆ ਹੈ, ਦੀਵਾਨ ਵਿੱਚੋਂ ਹਿੱਲੇ ਹੀ ਨਹੀਂ ? ਸਤਿਗੁਰੂ ਜੀ ਨੇ ਇਸ ਭੇਦ ਨੂੰ ਖੋਲ੍ਹਦੇ ਹੋਏ ਬਚਨ ਕੀਤਾ ਕਿ ਸਾਡਾ ਇਕ ਸਿੱਖ ਭਾਈ ਗੋਂਦਾ

ਕਾਬਲ ਦੀ ਨਦੀ ਤੇ ਇਸ਼ਨਾਨ ਕਰਨ ਲੱਗਿਆਂ, ਆਪਣੇ ਮਨ ਇੰਦ੍ਰੀਆਂ ਨੂੰ ਰੋਕ ਕੇ ਦ੍ਰਿੜ੍ਹ ਧਿਆਨ ਵਿੱਚ ਸਾਡੇ ਚਰਨਾਂ ਨੂੰ ਫੜੀ ਬੈਠਾ ਹੈ। ਜੇ ਹਿਲਦੇ ਤਾਂ ਉਸ ਨੂੰ ਦੁਖ ਹੁੰਦਾ ਸੀ। ਇਸ ਲਈ ਅਡੋਲ ਬੈਠ ਰਹੇ। ਸੰਗਤਾਂ ਨੇ ਜਦੋਂ ਇਹ ਚਰਨ ਕੰਵਲਾਂ ਦੇ ਧਿਆਨ ਵਾਲੀ ਸਾਖੀ ਸੁਣੀ ਤਾਂ ਉਹ ਦਿਨ, ਵਾਰ ਅਤੇ ਵੇਲਾ ਲਿਖ ਲਿਆ। ਜਦੋਂ ਭਾਈ ਗੋਂਦਾ ਕਾਬਲ ਦੀ ਸੰਗਤ ਨਾਲ ਗੁਰੂ ਜੀ ਦੇ ਦਰਬਾਰ ਵਿੱਚ ਆਇਆ ਤਾਂ ਸਿੱਖਾਂ ਨੇ ਭਾਈ ਗੋਂਦੇ ਪਾਸੋਂ ਪਿਆਰ ਨਾਲ ਪੁਛਿਆ ਤਾਂ ਉਸ ਨੇ ਸਾਰੀ ਗੱਲ ਠੀਕ ਦੱਸੀ ਕਿ ਉਹ ਤਿੰਨ ਪਹਿਰ, ਇਸ਼ਨਾਨ ਕਰਕੇ, ਗੁਰੂ ਜੀ ਦੇ ਚਰਨਾਂ ਵਿੱਚ ਪ੍ਰੀਤ ਲਾ ਕੇ ਧਿਆਨ ਵਿੱਚ ਬੈਠਾ ਰਿਹਾ ਸੀ।

ਗੁਰੂ ਜੀ ਨੂੰ ਇਕ ਵਾਰੀ ਔਰੰਗਜ਼ੇਬ ਬਾਦਸ਼ਾਹ ਨੇ ਦਿੱਲੀ ਤੋਂ ਬੁਲਾਇਆ ਕਿ ਦਰਸ਼ਨ ਦੇ ਜਾਉ ਪਰ ਗੁਰੂ ਜੀ ਨੇ ਨਾਂਹ ਕਰ ਦਿੱਤੀ। ਗੁਰੂ ਜੀ ਬੇਮੁਖ ਜ਼ਾਲਮ ਤੁਰਕਾਂ ਦੇ ਮੱਥੇ ਨਹੀਂ ਸਨ ਲਗਣਾ ਚਾਹੁੰਦੇ। ਆਪ ਜੀ ਨੇ ਪ੍ਰਤਗਿਆ ਕੀਤੀ ਹੋਈ ਸੀ ਕਿ ਸਵਾ ਪਹਿਰ ਦਿਨ ਚੜ੍ਹੇ ਤਕ ਕਿਸੇ ਜ਼ਾਲਮ ਤੁਰਕ ਦੇ ਮੱਥੇ ਨਹੀਂ ਲੱਗਣਾ। ਇਸ ਲਈ ਗੁਰੂ ਜੀ ਨੇ ਸਿੱਖ ਨੂੰ ਭੇਜ ਦਿੱਤਾ ਕਿ ਅਸੀਂ ਨਹੀਂ ਆ ਸਕਦੇ।। ਔਰੰਗ-ਜ਼ੇਬ ਦੀ ਨੀਤ ਖੋਟੀ ਸੀ। ਉਹ ਚਾਹੁੰਦਾ ਸੀ ਕਿ ਗੁਰੂ ਹਰਿ ਰਾਇ ਸਹਿਬ ਮੁਸਲਮਾਨੀ ਦੀਨ ਕਬੂਲ ਕਰ ਲੈਣ ਤਾਂ ਜੋ ਆਪੇ ਹੀ ਸਾਰੇ ਹਿੰਦੂ ਤੇ ਸਿੱਖ ਮੁਸਲਮਾਨ ਹੋ ਜਾਣਗੇ। ਉਸ ਨੇ ਆਪਣੀ ਦਿਲੀ-ਹਵਸ ਪੂਰੀ ਕਰਨ ਲਈ ਆਪਣੇ ਨਾਇਬ ਜ਼ਾਲਮ ਖਾਂ ਦਸ ਹਜ਼ਾਰੀ ਨੂੰ ਫ਼ੌਜ ਦੇ ਕੇ ਗੁਰੂ ਜੀ ਪਾਸ ਭੇਜਿਆ ਪਰ ਉਸ ਨੂੰ ਰਸਤੇ ਵਿੱਚ ਅਜਿਹਾ ਸੂਲ ਉਠਿਆ ਕਿ ਮਰ ਹੀ ਗਿਆ। ਫਿਰ ਦੂਦੇ ਖਾਂ ਕੰਧਾਰੀ ਨੂੰ ਭੇਜਿਆ ਗਿਆ, ਉਸ ਨੂੰ ਵੀ ਕਿਸੇ ਵੈਰੀ ਨੇ ਸੁਤੇ ਪਇਆਂ ਨੂੰ ਵੱਢ ਸੁਟਿਆ। ਤੀਜੀ ਵਾਰ ਨਾਹਰ ਖਾਂ ਸਹਾਰਨਪੁਰੀਏ ਨੂੰ ਭੇਜਿਆ, ਫੌਜ ਵਿੱਚ ਹੈਜ਼ੇ ਦੀ ਬੀਮਾਰੀ ਫੈਲ ਗਈ, ਸਾਰੇ ਫ਼ੌਜੀ ਖਿੰਡ-ਪੁੰਡ ਗਏ। ਫਿਰ ਔਰੰਗਾ, ਜਿਸ ਨੂੰ ਹੁਕਮ ਕਰੇ ਉਹ ਟਾਲ-ਮਟੋਲਾ ਕਰ ਛੱਡੇ।

ਹਾਰ ਕੇ ਅੰਤ ਉਸ ਨੇ ਆਪਣੇ ਦੀਵਾਨ ਸ਼ਿਵ ਦਿਆਲ ਜਿਹੜਾ ਕਿ ਗੁਰੂ ਜੀ ਦਾ ਸਿੱਖ ਸੀ, ਨੂੰ ਹੁਕਮ ਦਿੱਤਾ ਕਿ ਤੂੰ ਜਾਕੇ ਗੁਰੂ ਹਰਿ ਰਾਇ ਸਾਹਿਬ ਨੂੰ ਪਰੇਮ ਨਾਲ ਲੈ ਆਉ। ਦੀਵਾਨ ਨੇ ਸਤਿਗੁਰੂ ਜੀ ਨੂੰ ਬੜੇ ਪਰੇਮ ਅਤੇ ਅਧੀਨਗੀ ਸਹਿਤ ਬੇਨਤੀ ਕੀਤੀ 'ਸੱਚੇ ਪਾਤਸ਼ਾਹ ਜੀ! ਤੁਸੀਂ ਕਿਰਪਾ ਕਰਕੇ ਔਰੰਗਜ਼ੇਬ ਨੂੰ ਦਰਸ਼ਨ ਦੇਵੋ ਅਤੇ ਉਸ ਨੂੰ ਸੁਮਤਿ ਬਖਸ਼ੋ' ਓਦੋਂ ਗੁਰੂ ਸਭਾ ਵਿੱਚ ਬੇਦੀ, ਭੱਲੇ, ਸੋਢੀ, ਤ੍ਰੇਹਣ ਅਤੇ ਹੋਰ ਮੁਖੀਏ ਬੈਠੇ ਹੋਏ ਸਨ। ਸਭ ਨੂੰ ਗੁਰੂ ਜੀ ਨੇ ਸਮਝਾਇਆ ਕਿ ਅਸਾਂ ਤਾਂ ਪ੍ਰਤਗਿਆ ਕੀਤੀ ਹੋਈ ਹੈ ਉਸ ਨੂੰ ਦਰਸ਼ਨ ਨਾ ਦੇਣ ਦੀ, ਤੁਹਾਡੇ ਵਿਚੋਂ ਕੋਈ ਸਿੱਖ ਚਲਾ ਜਾਵੇ। ਔਰੰਗਜ਼ੇਬ ਜੋ ਪ੍ਰਸ਼ਨ ਪੁਛੇ, ਉਨ੍ਹਾਂ ਦੇ ਉਤਰ ਦਿੱਤੇ ਜਾਣ। ਪਰ ਕਿਸੇ ਨੇ ਵੀ ਬਾਦਸ਼ਾਹ ਕੋਲ ਜਾਣ ਦੀ ਗੱਲ ਨ ਮੰਨੀ। ਫਿਰ ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦੀਵਾਨ ਸ਼ਿਵ ਦਿਆਲ ਨਾਲ ਤੋਰਿਆ ਅਤੇ ਜਾਣ ਲੱਗਿਆਂ ਅਸੀਸ ਦਿੱਤੀ। ਰਾਮ ਰਾਇ ਨੇ ਗੁਰੂ ਜੀ ਪਾਸੋਂ ਪੁੱਛਿਆ ਕਿ ਔਰੰਗਜ਼ੇਬ ਜਾਂ ਕਰਾਮਾਤ ਵੇਖੇਗਾ ਜਾਂ ਮੁਸਲਮਾਨ ਕਰੇਗਾ, ਮੈਂ ਕਿਵੇਂ ਕਰਾਂ।' ਗੁਰਦੇਵ ਜੀ ਨੇ ਬਚਨ ਕੀਤਾ, 'ਤੂੰ ਆਪਣੇ ਧਰਮ ਵਿਚ ਦ੍ਰਿੜ੍ਹ ਰਹੀਂ, ਗੁਰੂ ਨਾਨਕ ਦੇਵ ਜੀ ਰਖਿਆ ਕਰਨਗੇ, ਜੋ ਚਾਹੇਂਗਾ ਉਹੋ ਹੋਵੇਗਾ ਪਰ ਗੁਰੂ ਦਾ ਬਣਕੇ ਰਹਿਣਾ।' ਗੁਰੂ ਜੀ ਦੇ ਬਚਨ ਸੱਤ ਹੋਏ। ਜਿਵੇਂ ਜਿਵੇਂ ਬਾਦਸ਼ਾਹ ਰਾਮਰਾਇ ਪਾਸੋਂ ਪੁਛਦੇ ਤਿਵੇਂ ਹੀ ਉਸਨੂੰ ਹਾਜ਼ਰ ਜਵਾਬ ਮਿਲਦਾ ਰਿਹਾ। ਰਾਮ ਰਾਇ ਨੇ ਸੈਂਕੜੇ ਕਰਾਮਾਤਾਂ ਬਾਦਸ਼ਾਹ ਨੂੰ ਵਖਾਈਆਂ ਜਿਨ੍ਹਾਂ ਵਿੱਚੋਂ 72 ਕਰਾਮਾਤਾਂ ਪ੍ਰਸਿਧ ਹਨ। ਇਸ ਪ੍ਰਕਾਰ ਬਾਦਸ਼ਾਹ ਕਾਇਲ ਹੋ ਗਿਆ। ਬਾਦਸ਼ਾਹ ਨਾਲ ਵਧੇਰੇ ਮੇਲ ਜੋਲ ਹੋ ਜਾਣ ਕਰਕੇ ਮਨ ਬੁਧੀ ਉਤੇ ਮਾਇਆ ਦਾ ਪੜਦਾ ਪੈ ਗਿਆ। ਗੱਲਬਾਤ ਕਰਦਿਆਂ, ਕਾਜ਼ੀਆਂ ਦੇ ਸਿਖਾਏ ਅਨੁਸਾਰ, ਬਾਦਸ਼ਾਹ ਨੇ ਰਾਮਰਾਇ ਜੀ ਪਾਸੋਂ ਪੁਛਿਆ ਕਿ ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਲਿਖਿਆ ਹੈ, ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥ ਘੜ ਭਾਂਡੇ ਇਟਾਂ ਕੀਆਂ

ਜਲਦੀ ਕਰੇ ਪੁਕਾਰ ॥ ਅਤੇ ਇਸ ਤਰ੍ਹਾਂ ਮੁਸਲਮਾਨੀ ਧਰਮ ਦੀ ਨਿਖੇਧੀ ਕੀਤੀ ਹੈ। ਤਾਂ ਰਾਮ ਰਾਇ ਬਾਦਸ਼ਾਹ ਦੀ ਖੁਸ਼ਾਮਦੀ ਸੁਣ ਕੇ ਆਖਣ ਲੱਗਾ "ਗੁਰੂ ਨਾਨਕ ਸਾਹਿਬ ਨੇ 'ਮਿੱਟੀ ਬੇਈਮਾਨ ਕੀ' ਲਿਖਿਆ ਸੀ, ਸਿੱਖ ਜਾਣ ਕੇ 'ਮਿਟੀ ਮੁਸਲਮਾਨ ਕੀ' ਪੜ੍ਹਦੇ ਹਨ" ਬਾਦਸ਼ਾਹ ਇਹ ਗੱਲ ਸੁਣ ਕੇ ਬੜਾ ਖੁਸ਼ ਹੋਇਆ ਪਰ ਉਧਰ ਸੱਚੇ ਪਾਤਸ਼ਾਹ ਗੁਰੂ ਹਰਿ ਰਾਏ ਸਾਹਿਬ ਜੀ ਨੂੰ ਜਦੋਂ ਇਸ ਵਿਥਿਆ ਦਾ ਪਤਾ ਲੱਗਿਆ ਤਾਂ ਆਪ ਜੀ ਨੇ ਹੁਕਮ ਕਰ ਭੇਜਿਆ ਕਿ ਅਸਾਂ ਰਾਮ ਰਾਇ ਦੇ ਮਥੇ ਨਹੀਂ ਲੱਗਣਾ ਕਿਉਂ ਕਿ ਉਸ ਨੇ ਗੁਰੂ ਨਾਨਕ ਦੇਵ ਜੀ ਦਾ ਵਾਕ ਉਲਟਾਇਆ ਹੈ। ਨਾਲ ਹੀ ਸਿੱਖਾਂ ਪ੍ਰਤੀ ਆਖ ਦਿੱਤਾ ਕਿ ਰਾਮ ਰਾਏ ਨੂੰ ਹੁਣ ਤੋਂ ਕੋਈ ਸਿੱਖ ਨਾ ਮੰਨੇ। ਜਦੋਂ ਰਾਮ ਰਾਏ ਨੂੰ ਪਤਾ ਲੱਗਾ ਤਾਂ ਉਹ ਕੀਰਤਪੁਰ ਸਾਹਿਬ ਵਿਖੇ ਪਿਤਾ ਗੁਰੂ ਜੀ ਪਾਸ ਆਇਆ ਅਤੇ ਮੁਆਫੀ ਮੰਗੀ ਪਰ ਆਪ ਜੀ ਨੇ ਮੁਆਫੀ ਨਹੀਂ ਦਿੱਤੀ। ਰਾਮ ਰਾਇ ਨੇ ਮੁੜ ਔਰੰਗਜ਼ੇਬ ਪਾਸ ਜਾ ਕੇ ਆਪਣਾ ਦੁਖ ਦੱਸਿਆ। ਔਰੰਗਜ਼ੇਬ ਨੇ ਰਾਮ ਰਾਇ ਨੂੰ ਕੁਝ ਇਲਾਕਾ ਤੇ ਜਾਗੀਰ ਦੇ ਦਿੱਤੀ ਜਿਸ ਤੇ ਰਾਮ ਰਾਇ ਨੇ ਡੇਹਰਾਦੂਨ ਜਾ ਵਸਾਇਆ।

ਸੋ ਗੁਰੂ ਜੀ ਇਤਨੀ ਸ਼ਕਤੀ ਦੇ ਮਾਲਕ ਹੁੰਦਿਆਂ ਹੋਇਆਂ, ਲਸ਼ਕਰ ਘੋੜੇ ਰਖਦਿਆਂ ਅਤੇ ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਨਿਰਲੇਪ ਰਹੇ। ਕਿਸੇ ਜੀ ਨੂੰ ਆਪ ਜੀ ਨੇ ਨਹੀਂ ਦੁਖਾਇਆ ਅਤੇ ਇਹ ਹੀ ਗੁਰਮਤਿ ਬੈਰਾਗ ਦਾ ਸੱਚਾ ਉਪਦੇਸ਼ ਹੈ।

*

# ਅਠਵੀਂ ਪਾਤਸ਼ਾਹੀ
# {ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ} ਦਾ ਬੈਰਾਗ

ਗੁਰ ਪ੍ਰਣਾਲੀ ਵਿੱਚੋਂ ਜੇ ਉਮਰ ਦੇ ਪੱਖ ਤੋਂ ਵੇਖੀਏ ਤਾਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਸਭ ਤੋਂ ਛੋਟੇ ਭਾਵ ਜਦੋਂ ੫ ਵਰ੍ਹੇ, ੨ ਮਹੀਨੇ ੧੯ ਦਿਨ ਦੇ ਸਨ ਤਾਂ ਗੁਰਗੱਦੀ ਤੇ ਬਿਰਾਜਮਾਨ ਹੋਏ। ਆਪ ਜੀ ਦੀਆਂ ਜੀਵਨ ਕਰਨੀਆਂ ਤੋਂ ਇਹ ਗੱਲ ਭਲੀ ਭਾਂਤ ਸਿੱਧ ਹੋ ਜਾਂਦੀ ਹੈ ਕਿ ਬੈਰਾਗ ਵਿੱਚ ਛੋਟੀ ਤੇ ਵੱਡੀ ਉਮਰ ਦਾ ਕੋਈ ਤਕਾਜ਼ਾ ਨਹੀਂ ਹੁੰਦਾ ਕਿਉਂਕਿ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜਦੋਂ ੭੨ ਵਰ੍ਹੇ ਦੇ ਸਨ ਓਦੋਂ ਬੈਰਾਗ ਛੁਟਿਆ ਪਰ ਆਪ ਜੀ ਨੂੰ ਛੋਟੀ ਉਮਰ ਵਿੱਚ ਹੀ ਪਰਮ ਬੈਰਾਗੀਆਂ ਵਾਲੀ ਪਦਵੀ ਪ੍ਰਾਪਤ ਹੋਈ। ਜਿਵੇਂ ਪ੍ਰਿਥਮ ਸਤਿਗੁਰੂਆਂ ਵੇਲੇ ਰਾਜੇ ਮਹਾਰਜੇ ਹੋਰ ਮੁਖੀ ਸਿੱਖ ਸੰਗਤਾਂ ਗੁਰੂ ਦਰਸ਼ਨ ਕਰਨ ਆਉਂਦੀਆਂ ਸਨ ਤਿਵੇਂ ਆਪ ਜੀ ਦੇ ਦਰਸ਼ਨਾਂ ਲਈ ਬੇਅੰਤ ਸੰਗਤਾਂ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਆਉਂਦੀਆਂ ਸਨ। ਆਪ ਜੀ ਅੰਮ੍ਰਿਤ ਵੇਲੇ ਅਸ਼ਨਾਨ ਕਰਨ ਤੋਂ ਉਪਰੰਤ ਸੰਗਤ ਵਿਚ ਜਾ ਕੇ ਆਸਾ ਕੀ ਵਾਰ ਦਾ ਕੀਰਤਨ ਸੁਣਦੇ ਸਨ। ਸੰਗਤਾਂ ਵੱਲੋਂ ਜੋ ਪਦਾਰਥ, ਭੇਟਾਵਾਂ ਮਾਇਆ ਆਦਿ ਚੜ੍ਹਾਵਾ ਆਉਂਦਾ ਸੀ ਆਪ ਹਰੇਕ ਚੀਜ਼ ਗਰੀਬਾਂ, ਅਨਾਥਾਂ ਤੇ ਲੋੜਵੰਦਾਂ ਵਿੱਚ ਵੰਡ ਦੇਂਦੇ ਸਨ। ਆਪ ਜੀ ਦੀਆਂ ਜੀਵਨ ਸਾਖੀਆਂ ਤੋਂ ਇਹ ਪਤਾ ਲਗਦਾ ਹੈ ਕਿ

ਆਪ ਦੁਖੀਆਂ ਦੇ ਦੁਖੜੇ ਹਰਨ ਵਿੱਚ ਬਹੁਤ ਪ੍ਰਸਿਧ ਸਨ। ਅਰਦਾਸ ਦੀ ਹੇਠ ਲਿਖੀ ਪੰਕਤੀ ਵੀ ਇਸ ਗਲ ਦੀ ਸੂਚਕ ਹੈ :—

ਸ੍ਰੀ ਹਰਿ ਕ੍ਰਿਸ਼ਨ ਧਿਆਈਐ, ਜਿਸੁ ਡਿਠੈ ਸਭੁ ਦੁਖ ਜਾਇ ॥

ਇਹ ਅਜ ਕਲ ਹੀ ਨਹੀਂ, ਪੁਰਾਤਨ ਸਮੇਂ ਤੋਂ ਹੀ ਪਦਾਰਥ-ਵਾਦੀ ਲੋਕ ਮਹਾਂ ਪੁਰਖਾਂ ਦੀ ਵਿਰੋਧਤਾ ਕਰਦੇ ਆਏ ਹਨ। ਆਪ ਜੀ ਨੂੰ ਜਦੋਂ ਗੁਰਗੱਦੀ ਸੌਂਪੀ ਗਈ ਤਾਂ ਰਾਮ ਰਾਇ ਨੇ ਬੜੀ ਵਿਰੋਧਤਾ ਕੀਤੀ, ਆਪਣੀਆਂ ਕਰਾਮਾਤਾਂ ਦਾ ਬੜਾ ਢੰਡੋਰਾ ਪਿਟਵਾਇਆ ਅਤੇ ਸੰਗਤਾਂ ਨੂੰ ਵਰਗ ਲਾਉਣ ਦਾ ਬੜਾ ਯਤਨ ਕੀਤਾ ਪਰ ਸਿੱਖ ਸੰਗਤਾਂ ਨੂੰ ਸ੍ਰੀ ਗੁਰੂ ਹਰਿ ਰਾਇ ਜੀ ਦਾ ਹੁਕਮਨਾਮਾ ਚੇਤੇ ਸੀ, ਇਸ ਲਈ ਕੋਈ ਸਿੱਖ ਰਾਮਰਾਇ ਦੇ ਪਿੱਛੇ ਨਾ ਲੱਗਿਆ। ਜਦੋਂ ਇਸ ਪ੍ਰਕਾਰ ਕੋਈ ਵਾਹ ਨਾ ਚੱਲੀ ਤਾਂ ਰਾਮ ਰਾਇ ਨੇ ਔਰੰਗਜ਼ੇਬ ਦੇ ਕੰਨ ਭਰਨੇ ਆਰੰਭ ਕਰ ਦਿੱਤੇ। ਕਿਉਂ ਕਿ ਇਹ ਆਪਣੇ ਆਪ ਨੂੰ ਗੁਰਗੱਦੀ ਦਾ ਮਾਲਕ ਦੱਸ ਕੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਸੀ। ਔਰੰਗਜ਼ੇਬ ਨੂੰ ਅਸਲੀਅਤ ਦਾ ਪਤਾ ਸੀ। ਪਰ ਉਸ ਨੇ ਰਾਮ ਰਾਇ ਵੱਲੋਂ ਬਹੁਤ ਜ਼ੋਰ ਦੇਣ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਦਿੱਲੀ ਬੁਲਵਾ-ਇਆ। ਆਪ ਜੀ ਨਾਲ ਬੇਅੰਤ ਸੰਗਤਾਂ ਤਿਆਰ ਹੋ ਗਈਆਂ ਪਰ ਪਰ ਆਪ ਜੀ ਨੇ ਬਹੁਤ ਸੰਗਤਾਂ ਨੂੰ ਪਿਛੇ ਮੋੜ ਦਿੱਤਾ। ਗੁਰੂ ਜੀ ਦਿੱਲੀ ਦੇ ਰਾਜਾ ਜੈ ਸਿੰਘ ਤੇ ਉਸ ਦੀ ਰਾਣੀ ਪਾਸ ਟਿਕੇ ਅਤੇ ਰਾਣੀ ਦੀ ਮਨੋ ਕਾਮਨਾ ਪੂਰੀ ਕੀਤੀ। ਜਦੋਂ ਰਾਜਾ ਜੈ ਸਿੰਘ ਨੇ ਔਰੰਗਜ਼ੇਬ ਪਾਸ ਗੁਰੂ ਜੀ ਦੀ ਕਰਨੀ ਦੀ ਸ਼ਲਾਘਾ ਕੀਤੀ ਤਾਂ ਔਰੰਗਜ਼ੇਬ ਨੇ ਆਪਣੇ ਬਹਾਦੁਰ ਸ਼ਾਹ ਨੂੰ ਕੁਝ ਮੁਸਾਹਿਬਾਂ ਸਮੇਤ ਖ਼ਿਲਤ (ਪੋਸ਼ਾਕ ਨਜ਼ਰਾਨਾ ਆਦਿ) ਦੇ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਭੇਜਿਆ। ਖਿੱਲਤ ਵਿੱਚ ਗੁਰੂ ਨਾਨਕ ਦੇਵ ਜੀ ਦੀ ਇਕ ਸੇਲੀ ਵੀ ਸੀ। ਆਪ ਜੀ ਨੇ ਕੇਵਲ ਉਹ ਸੇਲੀ ਲੈ ਕੇ ਗੱਲ ਵਿੱਚ ਪਾ ਲਈ ਤੇ ਬਾਕੀ ਕਿਸੇ ਪਦਾਰਥ ਨੂੰ ਅੰਗੀਕਾਰ ਨ ਕੀਤਾ। ਇਹ ਗੱਲ ਬਾਦਸ਼ਾਹ ਨੇ ਆਪਣੇ

ਮਨ ਵਿੱਚ ਮਿਥੀ ਹੋਈ ਸੀ ਅਤੇ ਗੁਰੂ ਸਾਹਿਬ ਦੀ ਅੰਤਰਜਾਮਤਾ ਦੇਖ ਕੇ ਸਭ ਮੁਸਾਹਿਬਾਂ ਨੇ ਗੁਰੂ ਜੀ ਅੱਗੇ ਮਥਾ ਟੇਕਿਆ। ਗੁਰੂ ਜੀ ਅਤੇ ਸ਼ਹਿਜ਼ਾਦਾ ਬਹਾਦੁਰਸ਼ਾਹ ਉਮਰ ਵਿੱਚ ਹਾਣੀ ਹੀ ਸਨ। ਇੱਕ ਦਿਨ ਗੁਰੂ ਜੀ ਬਾਗ ਵਿੱਚ ਸੈਰ ਕਰਨ ਲਈ ਗਏ ਤਾਂ ਔਰੰਗਜ਼ੇਬ ਨੇ ਸ਼ਹਿਜ਼ਾਦੇ ਨੂੰ ਭਜ ਦਿੱਤਾ। ਸ਼ਹਿਜ਼ਾਦੇ ਨੇ ਬਾਗ ਵਿੱਚ ਭਾਂਤ ਭਾਂਤ ਦੇ ਮੇਵੇ ਦੇਖ ਜਿਹੜੇ ਇਸ ਤੋਂ ਪਹਿਲਾਂ ਉਸਨੇ ਕਦੀ ਨਹੀਂ ਸਨ ਦੇਖੇ। ਸੁਆਦੀ ਮੇਵੇ ਖਾ ਕੇ ਬੜਾ ਖੁਸ਼ ਹੋਇਆ ਜਦੋਂ ਸ਼ਹਿਜ਼ਾਦੇ ਨੇ ਆਪਣੇ ਪਿਤਾ ਜੀ ਨੂੰ ਇਹ ਗੱਲ ਆ ਕੇ ਦੱਸੀ ਤਾਂ ਉਸ ਨੇ ਦੂਜ ਦਿਨ ਸ਼ਹਿਜ਼ਾਦੇ ਨੂੰ ਫਿਰ ਉਸ ਬਾਗ ਵਿੱਚ ਇਕਲਾ ਹੀ ਭੇਜ ਦਿੱਤਾ ਪਰ ਉਸਨੂੰ ਉਥੋਂ ਇੱਕ ਮੇਵਾ ਵੀ ਅਜਿਹਾ ਨਾ ਲੱਭਿਆ ਜਿਹੜਾ ਉਸ ਨੇ ਗੁਰੂ ਜੀ ਦੀ ਸੰਗਤ ਕਰਕੇ ਛਕਿਆ ਸੀ। ਇਹ ਕੌਤਕ ਵੇਖ ਕੇ ਬਾਦਸ਼ਾਹ ਬੜਾ ਹੈਰਾਨ ਹੋਇਆ ਤੇ ਗੁਰੂ ਜੀ ਅਗੇ ਬੇਨਤੀ ਕਰ ਭੇਜੀ ਕਿ ਆਪ ਗੁਰੂ ਨਾਨਕ ਦੇਵ ਜੀ ਦਾ ਕੋਈ ਸ਼ਬਦ ਸੁਣਾਉ। ਸਾਖੀਕਾਰਾਂ ਦੇ ਕਥਨ ਅਨੁਸਾਰ ਆਪ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ:–

ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ, ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ ਕਿਆ ਸੇਜ ਸੁਖਾਲੀ, ਕੀਜਹਿ ਭੋਗ ਬਿਲਾਸ ॥
ਕਿਆ ਲਸ਼ਕਰ ਕਿਆ ਨੇਬ ਖਵਾਸੀ, ਆਵੈ ਮਹਲੀ ਵਾਸੁ ॥
ਨਾਨਕ ਸੱਚੇ ਨਾਮ ਵਿਣੁ, ਸਭੇ ਟੋਲ ਵਿਣਾਸੁ ॥

(ਮਾਝ ਮਹਲਾ ੧ ) [ਪੰ: ੧੪੨

ਇਹ ਸ਼ਬਦ ਬੈਰਾਗ ਬਿਰਤੀ ਦਾ ਸੂਚਕ ਹੈ। ਅਰਥਾਤ ਭੋਜਨ ਖਾਣ ਨਾਲ ਤੇ ਚੰਗੇ ਕਪੜੇ ਪਹਿਨਣ ਨਾਲ ਕੀ ਬਣਦਾ ਹੈ ਜਦੋਂ ਤੱਕ ਕਿ ਮਨ ਵਿੱਚ ਸਤਿਨਾਮ ਦਾ ਨਿਵਾਸ ਨਹੀਂ ਹੁੰਦਾ। ਕਈ ਪ੍ਰਕਾਰ ਦੇ ਮਿਠੇ ਪਦਾਰਥ, ਮੇਵੇ, ਘਿਉ, ਗੁੜ, ਨਮਕੀਨ ਪਦਾਰਥ.

ਸੋਦ ਦੀਆਂ ਬਣੀਆਂ ਟਿਕੀਆਂ ਹੋਈਆਂ ਆਦਿ ਕਿਹੜੇ ਕੰਮ ਹਨ ਜਦੋਂ ਤਕ ਮਨ ਵਿਚ ਨਾਮ ਦਾ ਨਿਵਾਸ ਨਹੀਂ ਹੈ। ਸੁੰਦਰ ਕਪੜੇ ਸੁਖਦਾਇਕ ਸੇਜਾ ਅਤੇ ਹੋਰ ਭੋਗ ਬਿਲਾਸ ਕਰਨ ਦਾ ਕੀ ਲਾਭ ਹੈ ? ਕਿਸੇ ਮਨੁੱਖ ਨੇ ਕਿਉਂ ਨਾ ਬੇਅੰਤ ਫੌਜਾਂ ਅਤੇ ਅਹਿਲਕਾਰ ਰੱਖੇ ਹੋਣ, ਭਾਵੇਂ ਸੁੰਦਰ ਮਹਿਲਾਂ ਵਿੱਚ ਨਿਵਾਸ ਰਖਦਾ ਹੋਵੇ ਪਰ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਸਚੇ ਨਾਮ ਤੋਂ ਬਿਨਾਂ ਉਸ ਦੇ ਸਾਰੇ ਸ਼ੋਭਾ ਦੇ ਸਾਮਾਨ ਵਿਅਰਥ ਹਨ। ਬੈਰਾਗੀ ਨੂੰ ਸਭ ਵਸਤੂਆਂ ਕੌੜੀਆਂ ਲਗਦੀਆਂ ਹਨ ਕੇਵਲ ਸੱਚੇ ਦਾ ਨਾਮ ਹੀ ਮਿੱਠਾ ਲਗਦਾ ਹੈ। ਬਾਦਸ਼ਾਹ ਇਸ ਸ਼ਬਦ ਨੂੰ ਸੁਣਕੇ ਬੜਾ ਪ੍ਰਭਾਵਿਤ ਹੋਇਆ। ਕੁਝ ਦਿਨਾਂ ਮਗਰੋਂ ਬਾਦਸ਼ਾਹ ਨੇ ਫਿਰ ਗੁਰੂ ਜੀ ਨੂੰ ਆਪਣੇ ਕੋਲ ਬੁਲਾ ਭੇਜਿਆ ਪਰ ਗੁਰੂ ਜੀ ਨੇ ਉਤਰ ਦਿੱਤਾ ਕਿ ਸਾਨੂੰ ਹੁਕਮ ਨਹੀਂ ਹੈ ਕਿ ਤੈਨੂੰ ਮਿਲੀਏ। ਇਸ ਲਈ ਤੈਨੂੰ ਸਦਾ ਹੀ ਗੁਰੂ ਨਾਨਕ ਸਾਹਿਬ ਦੀ ਗੱਦੀ ਦਾ ਸਤਕਾਰ ਕਰਨਾ ਚਾਹੀਦਾ ਹੈ। ਬਾਦਸ਼ਾਹ ਸੁਭਾਅ ਦਾ ਬੜਾ ਜ਼ਿੱਦੀ ਸੀ। ਬੇਗਮਾਂ ਨੇ ਬੜਾ ਸਮਝਾਇਆ ਕਿ ਬਾਦਸ਼ਾਹ ਸਲਾਮਤ ਫਕੀਰਾਂ ਦੇ ਆਪਣੇ ਰੰਗ ਹੁੰਦੇ ਹਨ, ਇਹ ਵੇਪਰਵਾਹ ਹੁੰਦੇ ਹਨ ਅਤੇ ਰੱਬੀ ਰੰਗ ਵਿੱਚ ਮਸਤ ਹੁਦੇ ਹਨ, ਇਸ ਲਈ ਇਨ੍ਹਾਂ ਨਾਲ ਜ਼ਿੱਦ ਅਤੇ ਵੈਰ ਕਰਨਾ ਚੰਗਾ ਨਹੀਂ ਹੁੰਦਾ ਕਿਉਂਕਿ ਰੱਬੀ ਲੋਕ ਰਸਾਂ ਕਸਾਂ ਤੋਂ ਰਹਿਤ ਹੁੰਦੇ ਹਨ, ਅਲਾਹ ਦੇ ਨਾਮ ਤੋਂ ਬਿਨਾਂ ਸਾਰੇ ਪਦਾਰਥਾਂ ਨੂੰ ਫਾਨੀ ਸਮਝਦੇ ਹਨ ਤੇ ਉਨ੍ਹਾਂ ਦੇ ਭੋਗਾਂ ਵਿੱਚ ਨਹੀਂ ਲਿਪਟਦੇ। ਇਹ ਸੁਣ ਕੇ ਬਾਦਸ਼ਾਹ ਦੇ ਮਨ ਵਿਚ ਬੜੀ ਤਬਦੀਲੀ ਆਈ।

ਆਪ ਜੀ ਨੇ ਆਪਣੇ ਜੀਵਨ ਵਿੱਚ ਕੋਈ ਬਾਣੀ ਉਚਾਰਨ ਨਹੀਂ ਕੀਤੀ। ਕੁਦਰਤੀ ਨੇਤ ਨਾਲ ਇਕ ਵਾਰ ਦਿੱਲੀ ਵਿੱਚ ਹੈਜ਼ੇ ਦੀ ਬੀਮਾਰੀ ਫੈਲ ਗਈ। ਜਿਹੜਾ ਰੋਗੀ ਗੁਰੂ ਜੀ ਦੀ ਸ਼ਰਨ ਵਿੱਚ ਆਕੇ ਚਰਨ ਪਾਹੁਲ ਲੈ ਲੈਂਦਾ ਉਹ ਹੀ ਠੀਕ ਹੋ ਜਾਂਦਾ ਜਿਸ ਕਾਰਨ

ਸਾਰੇ ਦਿੱਲੀ ਸ਼ਹਿਰ ਵਿੱਚ ਧੁੰਮ ਪੈ ਗਈ। ਲੋਕਾਂ ਦੀ ਭਾਰੀ ਭੀੜ ਹੋ ਗਈ। ਫਿਰ ਭਾਈ ਗੁਰਬਖਸ਼ ਨੇ ਖੂਹ ਵਿਚ ਚਰਨਾਮ੍ਰਿਤ ਪਾ ਦਿੱਤਾ। ਜਿਹੜੇ ਰੋਗੀ ਆਉਣ ਉਥੋਂ ਜਲ ਛਕਣ ਤ ਰਾਜ਼ੀ ਬਾਜ਼ੀ ਹੋ ਜਾਣ। ਪਰਉਪਕਾਰੀ ਸਤਿਗੁਰੂ ਹਰਖਸੋਗ ਤੋਂ ਰਹਿਤ ਸਨ।

ਗੁਰੂ ਨੂਰੀ ਜੋਤਿ ਹੈ, ਸਰੀਰ ਨਹੀਂ ਹੁੰਦਾ ਕਿਉਂ ਕਿ ਸਰੀਰ ਤਾਂ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ ਜੋ ਜੰਮਣ ਮਰਨ ਵਿੱਚ ਆਉਂਦਾ ਹੈ ਪਰ ਜੋਤਿ ਸੈਭੰ ਅਤੇ ਅਬਿਨਾਸ਼ੀ ਹੈ।

ਚੇਤ ਸੁਦੀ ਪੰਚਮੀ ਨੂੰ ਆਪ ਜੀ ਦੇ ਸਰੀਰ ਨੂੰ ਬੁਖ਼ਾਰ ਚੜ੍ਹਿਆ ਆਪ ਜੀ ਨੇ ਰੱਬੀ ਭਾਣੇ ਵਿੱਚ ਆਪਣਾ ਡੇਰਾ ਜਮਨਾ ਦਰਿਆ ਦੇ ਕੰਢੇ (ਜਿਥੇ ਰਾਜਾ ਜੈ ਸਿੰਘ ਦੀਆਂ ਫੌਜਾਂ ਦਾ ਕੈਂਪ ਸੀ) ਜਾ ਕੀਤਾ। ਰਾਜੇ ਨੇ ਗੁਰੂ ਜੀ ਦੀ ਸੇਵਾ ਲਈ ਤੰਬੂ ਤੇ ਕਨਾਤਾਂ ਉਥੇ ਹੀ ਲਗਵਾ ਦਿੱਤੀਆਂ। ਗੁਰੂ ਜੀ ਨੇ ਉਥੇ ਰੱਬੀ ਹੁਕਮਾਨੁਸਾਰ ਖੇਡ ਵਰਤਾਉਣੀ ਸੀ। ਆਪ ਜੀ ਨੂੰ ਚੀਚਕ (ਸੀਤਲਾ) ਨਿਕਲੀ। ਇਹ ਸੁਣ ਕੇ ਰਾਮ ਰਾਇ ਬੜਾ ਖੁਸ਼ ਹੋਇਆ ਕਿਉਂਕਿ ਨਿੰਦਕ ਦੇ ਇਹੋ ਜਿਹੇ ਹੀ ਲੱਛਣ ਹੁੰਦੇ ਹਨ। ਰਾਮਰਾਇ ਨੇ ਬਾਦਸ਼ਾਹ ਦੀ ਕਚਹਿਰੀ ਵਿੱਚ ਜਾ ਕੇ ਆਖਿਆ, "ਬਾਦਸ਼ਾਹ ਸਲਾਮਤ! ਜਿਸ ਦੀ ਤੁਸੀਂ ਇਤਨੀ ਮਹਿਮਾ ਤੇ ਵਡਿਆਈ ਕਰਦੇ ਸੀ ਉਹ ਤਾਂ ਹੁਣ ਸੀਤਲਾ ਦਾ ਖਾਜਾ ਬਣ ਚਲਿਆ ਹੈ। ਬਾਦਸ਼ਾਹ ਨੇ ਫੇਰ ਵੀ ਰਾਮਰਾਇ ਨੂੰ ਅਜਿਹੀ ਨਿੰਦਾ ਤੋਂ ਵਰਜਿਆ ਅਤੇ ਆਖਿਆ, "ਕਿ ਪੀਰਾਂ ਫਕੀਰਾਂ ਨਾਲ ਮੁਕਾਬਲਾ ਕਰਨਾ ਚੰਗਾ ਨਹੀਂ ਹੁੰਦਾ।" ਇਹ ਗੱਲਾਂ ਗੁਰੂ ਜੀ ਪਾਸ ਪਹੁੰਚ ਗਈਆਂ। ਗੁਰੂ ਜੀ ਕਹਿਣ ਲਗੇ, "ਅਸਾਂ ਤਾਂ ਅਕਾਲ ਪੁਰਖ ਦੇ ਭਾਣੇ ਵਿੱਚ ਚੋਲਾ ਛੱਡਣਾ ਹੀ ਹੈ ਪਰ ਰਾਮਰਾਇ ਦੀ ਆਸ ਵੀ ਪੂਰੀ ਨਹੀਂ ਹੋਣੀ। ਉਸ ਦੇ ਸਾਜੇ ਹੋਏ ਮਸੰਦ ਹੀ ਉਸ ਨੂੰ ਜਿਉਂਦੇ ਜੀਅ ਸਾੜ ਦੇਣਗੇ।" ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਰਾਮਰਾਇ ਦਾ ਅੰਤ ਇਹੋ ਹੀ ਹਸ਼ਰ ਹੋਇਆ। ਗੁਰੂ ਜੀ ਨੇ ਕੋਈ ਬਦਲੇ ਦੀ ਭਾਵਨਾ

ਨਾਲ ਇਹ ਸ਼ਬਦ ਨਹੀਂ ਸਨ ਉਚਾਰੇ। ਸੱਚੇ ਬੈਰਾਗੀ ਤਾਂ ਰਾਗ ਦਵੈਖ ਤੋਂ ਰਹਿਤ ਹੁੰਦੇ ਹਨ। ਆਪ ਨੇ ਇਹ ਭਵਿੱਖ ਵਚਨ ਰਾਮਰਾਇ ਦੇ ਕਰਮਾਂ ਕਰਕੇ ਉਚਰੇ ਸਨ। ਰਾਜਾ ਜੈ ਸਿੰਘ ਤੇ ਪਟਰਾਣੀ ਨੇ ਗੁਰੂ ਜੀ ਦੇ ਚਰਨਾਂ ਵਿੱਚ ਆ ਕੇ ਬੜੇ ਪ੍ਰੇਮ ਅਤੇ ਨਿਮਰਤਾ ਨਾਲ ਬੇਨਤੀ ਕੀਤੀ, "ਮਹਾਰਾਜ ! ਆਪ ਬਾਹਰ ਨ ਠਹਿਰਹੁ, ਮਹਿਲਾਂ ਵਿੱਚ ਆ ਕੇ ਨਿਵਾਸ ਕਰੋ, ਉਥੇ ਵੀ ਆਪ ਜੀ ਦੀ ਇਛਾਨੁਸਾਰ ਹਰ ਪ੍ਰਕਾਰ ਦੀ ਸੇਵਾ ਹੋਵੇਗੀ।" ਗੁਰੂ ਜੀ ਨੇ ਬਚਨ ਕੀਤਾ, "ਅਸਾਂ ਹੁਣ ਆਪਣੀ ਥਾਂ ਲੱਭ ਲਈ ਹੈ ਅਤੇ ਆਪਣੇ ਵੱਡੇ ਭਾਈ ਦਾ ਬਚਨ ਪੂਰਾ ਕਰਨਾ ਹੈ।" ਇਹ ਬਚਨ ਸੁਣ ਕੇ ਰਾਜਾ ਜੈ ਸਿੰਘ ਦੇ ਨੇਤਰ ਸਜਲ ਹੋ ਗਏ। ਬਾਦਸ਼ਾਹ ਨੂੰ ਵੀ ਸਾਰੀ ਗੱਲ ਜਾ ਸੁਣਾਈ। ਰਾਜਾ ਤੇ ਔਰੰਗਜ਼ੇਬ ਦੋਹਾਂ ਨੇ ਕਈ ਵੈਦ ਭੇਜੇ ਪਰ ਗੁਰੂ ਜੀ ਨੇ ਇਲਾਜ ਨਹੀਂ ਕਰਨ ਦਿੱਤਾ। ਮਰਯਾਦਾ ਅਨੁਸਾਰ ਪੰਜ ਪੈਸੇ ਤੇ ਨਾਰੀਏਲ ਫਲ ਗੁਰਗੱਦੀ ਅਗੇ ਰਖ ਕੇ ਮੱਥਾ ਟੇਕ ਦਿੱਤਾ ਅਤੇ ਬਾਬਾ ਬੁੱਢਾ ਜੀ ਦੇ ਪੜਤੇ ਭਾਈ ਗੁਰਦਿੱਤਾ ਜੀ ਨੂੰ ਗੁਰਿਆਈ ਦਾ ਚਿੰਨ੍ਹ ਸੌਂਪ ਕੇ ਬਚਨ ਕੀਤਾ 'ਬਾਬਾ ਬਕਾਲੇ' ਹੈ। ਆਪ ਜੀ ਦੀ ਮਾਤਾ ਏਦਾਂ ਦੇ ਬਚਨ ਸੁਣ ਕੇ ਬੜੀ ਵਿਆਕੁਲ ਹੋਈ ਪਰ ਆਪ ਜੀ ਨੇ ਆਤਮ ਸ਼ਕਤੀ ਨਾਲ ਸਭ ਦਾ ਮੋਹ ਦੂਰ ਕੀਤਾ।

ਸਾਰੀ ਰਾਤ ਗੁਰੂ ਜੀ ਪਾਸ ਭਾਈ ਸਨਮੁਖ, ਸੁਖਾ ਨੰਦ ਅਤੇ ਨੱਥੂ ਢਾਢੀ ਗੁਰਬਾਣੀ ਦਾ ਕੀਰਤਨ ਕਰਦੇ ਰਹੇ। ਡੇਢ ਪਹਿਰ ਰਾਤ ਰਹਿੰਦੀ ਆਪ ਜੀ ਦੇਹ ਛੱਡ ਕੇ ਜੋਤੀ ਜੋਤਿ ਸਮਾ ਗਏ। ਗੁਰ ਮਰ-ਯਾਦਾ ਅਨੁਸਾਰ ਜਮਨਾ ਕਿਨਾਰੇ ਆਪ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਤੇ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਸਭ ਸਿਖਾਂ ਦੇ ਮਨ ਵਿੱਚ ਵਿਛੋੜੇ ਦਾ ਬੜਾ ਬੈਰਾਗ ਉਤਪੰਨ ਹੋਇਆ ਪਰ ਬੈਰਾਗੀ ਆਤਮਾਵਾਂ ਸਦਾ ਹੀ ਸਾਈਂ ਦੇ ਸ਼ੁਕਰ ਵਿਚ ਰਹਿ ਕੇ ਆਪਣਾ ਜੀਵਨ ਬਤੀਤ ਕਰਦੀਆਂ ਹਨ। ਅੱਜ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਪਵਿੱਤ੍ਰ ਅਸਥਾਨ, ਗੁਰਦੁਆਰਾ ਸ੍ਰੀ ਬੰਗਾਲ

ਸਾਹਿਬ (ਦਿੱਲੀ) ਬੇਅੰਤ ਸੰਗਤਾਂ ਸਰੀਰਕ ਅਰੋਗਤਾ ਤੇ ਬੈਰਾਗ ਯੋਗਤਾ ਪ੍ਰਾਪਤ ਕਰਕੇ ਆਪਣਾ ਜਨਮ ਸਫਲ ਕਰਦੀਆਂ ਹਨ । ਬਾਲਾ ਪ੍ਰੀਤਮ ਜੀ ਦਾ ਇਹ ਅਸਥਾਨ ਗੁਰਸਿੱਖਾਂ ਲਈ ਇਕ ਅਭੁਲ ਯਾਦ ਹੈ। ਹਰੇਕ ਪ੍ਰਾਣੀ ਜਦੋਂ ਇਸ ਪਾਵਨ ਧਰਤੀ ਤੇ ਪੈਰ ਰੱਖਦਾ ਹੈ ਤਾਂ ਆਪ ਮੁਹਾਰੇ ਮੂੰਹੋਂ ਨਿਕਲ ਜਾਂਦਾ ਹੈ :—

ਧੰਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ !
ਧੰਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ !!

*

# ਨੌਵੀਂ ਪਾਤਸ਼ਾਹੀ

# ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬੈਰਾਗ

ਸ੍ਰੀ ਗੁਰੂ ਤੇਗ ਬਹਾਦਰ ਜੀ ਸਾਹਿਬ ਦਾ ਮੁੱਢਲਾ ਜੀਵਨ ਬੈਰਾਗ ਭਰਪੂਰ ਹੈ। ਆਪ ਜੀ ਦੀ ਦਿਆਲਤਾ ਤੇ ਉਦਾਰਤਾ ਦਾ ਇਥੋਂ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਆਪ ਜੀ ਆਪਣੇ ਕੀਮਤੀ ਕਪੜੇ ਅਤੇ ਜ਼ੇਵਰ ਤੀਕ ਵੀ ਅਨਾਥਾਂ ਲੋੜਵੰਦਾਂ ਗਰੀਬਾਂ ਵਿਚ ਵੰਡ ਦਿੰਦੇ ਸਨ। ਆਪ ਜੀ ਦਾ ਵਿਆਹ ਛੋਟੀ ਉਮਰ ਵਿੱਚ ਹੀ ਕਰ ਦਿੱਤਾ ਗਿਆ ਪਰ ਆਪ ਜੀ ਨੇ ੪੪ ਵਰ੍ਹੇ ਦੀ ਉਮਰ ਤੀਕ ਪੂਰਨ ਬ੍ਰਹਮਚਰਜ ਰੱਖਿਆ ਜਿਸ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਆਪ ਜੀ ਦੇ ਗ੍ਰਿਹ ਵਿਖੇ ੪੪ ਸਾਲ ਤੋਂ ਪਹਿਲਾਂ ਕੋਈ ਸੰਤਾਨ ਨਹੀਂ ਹੋਈ। ਆਪ ਜੀ ਅੱਠੇ ਪਹਿਰ ਸਾਈਂ ਦੇ ਭਜਨ ਵਿੱਚ ਲਿਵਲੀਨ ਰਹਿੰਦੇ ਸਨ। ਦਸ਼ਮੇਸ਼ ਪਿਤਾ ਜੀ ਨੇ ਬਚਿੱਤਰ ਨਾਟਕ ਅੰਦਰ ਆਪਣੀ ਜਨਮ ਕਥਾ ਵਿੱਚ ਅੰਕਿਤ ਕੀਤਾ ਹੈ :

"ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ।"

ਆਪ ਜੀ ਦਿਨ ਵੇਲੇ ਵੀ ਇਕ ਗੁਫਾ (ਭੋਰੇ) ਵਿੱਚ ਹੀ ਸਮਾਧ ਅਸਥਿਤ ਰਹਿੰਦੇ ਸਨ। ਇਥੋਂ ਤੱਕ ਕਿ ਜਦੋਂ ਘਰ ਤੋਂ ਪਰਸ਼ਾਦਾ ਛਕਣ ਲਈ ਭੇਜਿਆ ਜਾਂਦਾ ਤਾਂ ਉਸ ਵੱਲ ਵੀ ਧਿਆਨ ਨਹੀਂ

ਸਨ ਕਰਦੇ।

ਭਾਵੇਂ ਸੋਢੀਆਂ ਦੇ ਘਰਾਣਿਆਂ ਵਿੱਚ ਗੁਰਗੱਦੀ ਬਾਰੇ ਵਾਦ-ਵਿਵਾਦ ਚਲਦਾ ਰਹਿੰਦਾ ਸੀ ਪਰ ਆਪ ਜੀ ਇਨ੍ਹਾਂ ਝਗੜਿਆਂ-ਝੇੜਿਆਂ ਤੋਂ ਨਿਰਲੇਪ ਹੋ ਕੇ ਇਕਾਂਤ-ਮਈ ਜੀਵਨ ਬਿਤਾਉਣਾ ਪਸੰਦ ਕਰਦੇ ਸਨ। ਇਹੋ ਕਾਰਨ ਸੀ ਕਿ ਆਪ ਜੀ ਨੇ ਕੀਰਤਪੁਰ ਛੱਡ ਦਿੱਤਾ ਤੇ ਬਕਾਲੇ ਪਿੰਡ ਵਿੱਚ ਜਾ ਵਸੇ ਜਿਥੋਂ ਦਾ ਵਾਤਾਵਰਨ ਸ਼ਾਂਤੀ ਭਰਪੂਰ ਸੀ। ਨਾਲ ਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਜੋਤੀ ਜੋਤਿ ਸਮਾਉਣ ਸਮੇਂ ਭਵਿਖਤ ਵਾਕ ਉਚਾਰਨ ਕਰ ਗਏ ਸਨ ਕਿ 'ਬਾਬਾ ਬਕਾਲੇ'ਹੈ। ਸੋਢੀਆਂ ਨੇ ਇਸ ਵਾਕ ਦੀ ਆੜ ਹੇਠਾਂ ਆਪੋ ਆਪਣੀਆਂ ਮੰਜੀਆਂ ਪਹਿਲਾਂ ਹੀ ਬਕਾਲੇ ਵਿੱਚ ਲਾ ਲਈਆਂ ਸਨ। ਇਤਿਹਾਸ ਅਨੁਸਾਰ ਜਿਨ੍ਹਾਂ ਦੀ ਗਿਣਤੀ ੨੨ ਸੀ ਪਰ ਪਰਮ ਬੈਰਾਗੀ ਸਤਿਗੁਰੂ ਜੀ ਨੇ ਕਿਸੇ ਵੱਲ ਧਿਆਨ ਨਹੀਂ ਦਿੱਤਾ। ਇਕ ਭੋਰੇ ਵਿੱਚ ਆਸਣ ਲਾਕੇ ਨਿਰੰਕਾਰੀ ਰੰਗਾਂ ਵਿੱਚ ਮਸਤ ਹੋਕੇ ਇਕਾਂਤ ਵਾਸੀ ਹੋਕੇ ਬੈਠੇ ਰਹਿੰਦੇ ਸਨ। ਆਪਣੇ ਆਪ ਬਣ ਬੈਠੇ ਗੁਰੂਆਂ ਪਾਸ ਉਹ ਸ਼ਕਤੀ ਕਿਥੋਂ ਹੋਣੀ ਸੀ ਜਿਸ ਨਾਲ ਉਹ ਸੰਗਤਾਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰਦੇ। ਭਾਵੇਂ ਉਹ ਮਸੰਦਾਂ ਨੂੰ ਲਾਲਚ ਦੇਕੇ ਗੁਰੂਡੰਮ ਦਾ ਢੋਲ ਪਿਟਾਉਂਦੇ ਰਹਿੰਦੇ ਸਨ। ਇਸ ਤਰ੍ਹਾਂ ਕਰਨ ਦੇ ਬਾਵਜੂਦ ਵੀ ਉਹ ਆਪਣੀ ਸਿੱਖੀ ਫੈਲਾਉਣ ਵਿੱਚ ਅਸਫਲ ਹੀ ਰਹੇ। ਇਕ ਦਿਨ ਮਾਤਾ ਨਾਨਕੀ ਜੀ ਨੇ ਆਪ ਜੀ ਨੂੰ ਕਿਹਾ,"ਪੁਤ੍ਰ! ਤੂੰ ਗੁਰਗੱਦੀ ਤੇ ਕਿਉਂ ਨਹੀਂ ਬੈਠਦਾ, ਸੰਗਤਾਂ ਦੀਆਂ ਭੇਟਾ ਕਿਉਂ ਨਹੀਂ ਲੈਂਦਾ ਜਦੋਂ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤੇਰੇ ਲਈ ਹੁਕਮ ਕਰ ਗਏ ਹਨ" ਪਰ ਆਪ ਜੀ ਨੇ ਮਾਤਾ ਜੀ ਦੀ ਗੱਲ ਵੱਲ ਕੋਈ ਧਿਆਨ ਨਾ ਦਿੱਤਾ ਸਗੋਂ ਆਖਿਆ,"ਮਾਇਆ ਕਾਰਨ ਧਾਵਹੀ ਮੂਰਖ ਲੋਕ ਅਜਾਨ"। ਹੇ ਮਾਤਾ ਜੀ! ਸੰਸਾਰ ਦੇ ਸਾਰੇ ਪਦਾਰਥ ਨਾਸ਼ਵੰਤ ਹਨ। ਮਾਇਆ ਖੋਟੀ ਰਸ ਹੈ, ਇਹ ਰੱਬੀ ਦਰਗਾਹ ਵਿੱਚ ਨਾਲ ਨਹੀਂ ਚਲਦੀ। ਇਹ ਜੀਵ ਦਾ ਸਾਥ ਇਸ ਦੁਨੀਆਂ ਵਿੱਚ ਹੀ ਛੱਡ ਦਿੰਦੀ

ਹੈ। ਇਸ ਲਈ ਮਨੁੱਖ ਨੂੰ ਨਾਮ ਦੀ ਸੱਚੀ ਪੂੰਜੀ ਹੀ ਸੰਚਣੀ ਚਾਹੀਦੀ ਹੈ ਜਿਹੜੀ ਕਿ ਅਤੀ ਸਰੇਸ਼ਟ ਤੇ ਨਾਲ ਚੱਲਣ ਵਾਲੀ ਹੈ। ਅੰਤ ਧੁਰੋਂ ਬਖਸ਼ੀ ਹੋਈ ਦਾਤ ਨੇ ਇਕ ਦਿਨ ਪ੍ਰਗਟ ਹੋਣਾ ਹੀ ਸੀ। ਭਾਈ ਮੱਖਣ ਸ਼ਾਹ ਲੁਬਾਣੇ ਦਾ ਮਾਲ ਨਾਲ ਭਰਿਆ ਹੋਇਆ ਜਹਾਜ਼ ਸਮੁੰਦਰ ਦੀ ਘੁੰਮਣ ਘੇਰੀ ਵਿੱਚ ਫੱਸ ਗਿਆ। ਉਸਦੀ ਅਰਦਾਸ ਤੇ ਸੁੱਖਣਾ ਪੂਰੀ ਕਰਨ ਵਾਲਾ ਇਕ ਰੱਬੀ ਕੌਤਕ ਵਰਤਿਆ। ਮੱਖਣਸ਼ਾਹ ਜਦੋਂ ਗੁਰੂਦੀ ਭਾਲ ਵਿੱਚ ਬਕਾਲੇ ਪਿੰਡ ਪੁਜਿਆ ਤਾਂ ਉਥੇ ੨੨ ਮੰਜੀਆਂ ਗੁਰੂ ਦੀਆਂ ਲੱਗੀਆਂ ਹੋਈਆਂ ਸਨ। ਹੁਣ ਉਹ ਬਿਨਾ ਗਿਆਨ ਨੇਤਰਾਂ ਤੋਂ ਗੁਰੂ ਦੀ ਪਛਾਣ ਕਿਵੇਂ ਕਰਦਾ ? ਉਸ ਨੇ ਮਨ ਵਿੱਚ ਇਹ ਧਾਰ ਲਿਆ ਕਿ "ਦੋ ਦੋ ਮੁਹਰਾਂ ਹਰੇਕ ਮੰਜੀ ਅਗੇ ਮੱਥਾ ਟੇਕੀ ਜਾਵਾਂਗਾ ਜਿਹੜਾ ਗੁਰੂ ਹੋਵੇਗਾ ਉਹ ਮੈਥੋਂ ਆਪੇ ੫੦੦ ਮੁਹਰਾਂ ਮੰਗ ਲਵੇਗਾ।" ਇਸ ਪਰਕਾਰ ਉਸ ਨੇ ਦੋ ਦੋ ਮੁਹਰਾਂ ਸਾਰੀਆਂ ਮੰਜੀਆਂ ਅਗੇ ਮੱਥਾ ਟੇਕਿਆ ਪਰ ਕਸੇ ਨੇ ੫੦੦ ਮੁਹਰ ਨਾ ਮੰਗੀ, ਤਾਂ ਮੱਖਣ ਸ਼ਾਹ ਬੜਾ ਨਿਰਾਸ ਤੇ ਉਦਾਸ ਹੋਇਆ ਤੇ ਇਹ ਨਿਸਚਾ ਕਰ ਲਿਆ ਕਿ ਇਨ੍ਹਾਂ ੨੨ ਮੰਜੀਆਂ ਵਿੱਚੋਂ ਕੋਈ ਵੀ ਸੱਚਾ ਗੁਰੂ ਨਹੀਂ ਹੈ। ਸੁਭਾਵਕ ਹੀ ਮੱਖਣਸ਼ਾਹ ਨੇ ਇਕ ਮਾਈ ਕੋਲੋਂ ਪੁਛਿਆ ਕਿ ਕੀ ਇਥੇ ਇਨ੍ਹਾਂ ੨੨ ਮੰਜੀਆਂ ਵਾਲਿਆਂ ਤੋਂ ਬਿਨਾਂ ਹੋਰ ਵੀ ਕੋਈ ਸੋਢੀ ਗੁਰੂ ਹੈ ? ਤਾਂ ਉਸ ਨੇ ਦੱਸ ਪਾਈ ਕਿ ਇਥੇ ਭੋਰੇ ਵਿੱਚ ਤੇਗਾ (ਤੇਗ ਬਹਾਦਰ) ਹੈ ਪਰ ਓਹ ਚੁਪ ਚਾਪ ਹੀ ਬੈਠਾ ਰਹਿੰਦਾ ਹੈ, ਕਿਸੇ ਨਾਲ ਗੱਲਬਾਤ ਨਹੀਂ ਕਰਦਾ। ਇਹ ਸੁਣਦਿਆਂ ਸਾਰ ਹੀ ਮੱਖਣਸ਼ਾਹ ਉਸ ਭੋਰੇ ਵੱਲ ਟੁਰ ਪਿਆ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਅਕਾਲ ਪੁਰਖ ਦੀ ਅਰਾਧਨਾ ਕਰ ਰਹੇ ਸਨ। ਮੱਖਣ ਸ਼ਾਹ ਨੇ ਪੰਜ ਮੁਹਰਾਂ ਰੱਖ ਕੇ ਮੱਥਾ ਟੇਕਿਆ। ਦਰਸ਼ਨ ਕਰਕੇ ਹਿਰਦੇ ਵਿੱਚ ਸ਼ਾਂਤੀ ਆਈ, ਅਲੌਕਿਕ ਰਸ ਤੇ ਖਿੱਚ ਅਨੁਭਵ ਕਰਨ ਲੱਗਾ। ਜਦੋਂ ਗੁਰੂ ਜੀ ਦੇ ਦਿਬ ਨੇਤਰ ਖੁਲ੍ਹੇ ਤਾਂ ਮੱਖਣਸ਼ਾਹ ਦੀਆਂ ਪੰਜ ਮੁਹਰਾਂ ਵੇਖਕੇ ਆਖਣ ਲਗੇ, "ਸੁਖੀਆਂ ੫੦੦ ਮੁਹਰਾਂ ਤੇ ਭੇਟਾ ਕਰਨ ਲੱਗਾ ਹੈਂ ਪੰਜ

ਮੁਹਰਾਂ"† । ਇਹ ਬਚਨ ਸੁਣਦਿਆਂ ਸਾਰ ਹੀ ਮੱਖਣਸ਼ਾਹ ਨੇ ਮੁਹਰਾਂ ਦੇ ਢੇਰ ਲਾ ਦਿੱਤੇ ਸਗੋਂ ਆਪਣਾ ਤਨ ਮਨ ਸਭ ਕੁਝ ਹੀ ਗੁਰੂ ਦੀ ਭੇਟਾ ਕਰ ਦਿੱਤਾ। ਉਹ ਖੁਸ਼ੀ ਵਿੱਚ ਫੁੱਲਿਆ ਹੋਇਆ ਕੋਠੇ ਤੇ ਚੜ੍ਹ ਕੇ ਉਚੀ ਉਚੀ ਕਹਿਣ ਲੱਗਾ, "ਗੁਰ ਲਾਧੋ ਰ ! ਗੁਰ ਲਾਧੋ ਰੇ !! ਗੁਰ ਲਾਧੋ ਰੇ !!!

ਹੁਣ ਜਿਉਂ ਜਿਉਂ ਸੰਗਤਾਂ ਤਾਈਂ ਗੁਰੂ ਦੇ ਪ੍ਰਗਟ ਹੋਣ ਦੀ ਸੋਅ ਪੁੱਜੀ, ਸੰਗਤਾਂ ਦੀ ਆਵਾਜਾਈ ਸ਼ੁਰੂ ਹੋ ਗਈ। ਭਾਵੇਂ ਆਪ ਜੀ ਦਾ ਚਿਤ ਕਿਤੇ ਬਾਹਰ ਜਾਣ ਨੂੰ ਨਹੀਂ ਸੀ ਕਰਦਾ; ਪਰ ਹੁਣ ਜੋ ਕਾਰ ਸਾਈਂ ਨੇ ਸੌਂਪੀ ਸੀ, ਹੁਕਮੀ ਬੰਦਾ ਬਣ ਕੇ ਕਰਨੀ ਸੀ। ਇਸ ਲਈ ਆਪ ਜੀ ਸੰਗਤਾਂ ਦੇ ਉਧਾਰ ਤੇ ਗੁਰਮਤਿ ਪ੍ਰਚਾਰ ਹਿਤ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਯਾਤਰਾ ਲਈ ਤਿਆਰ ਹੋ ਪਏ। ਅੰਮ੍ਰਿਤਸਰ ਆਪ ਜੀ ਦੀ ਜਨਮ ਭੂਮੀ ਸੀ, ਜਦੋਂ ਉਥੋਂ ਦੇ ਪੁਜਾਰੀਆਂ ਨੂੰ ਗੁਰੂ ਜੀ ਦੇ ਆਗਮਨ ਦਾ ਪਤਾ ਲੱਗਾ ਤਾਂ ਉਹ ਦਰਸ਼ਨੀ ਡਿਉਢੀ ਦੇ ਦਰਵਾਜ਼ੇ ਬੰਦ ਕਰਕੇ ਆਪ ਲੁਕ ਗਏ। ਉਨ੍ਹਾਂ ਨੂੰ ਇਹ ਚਿੰਤਾ ਸੀ ਕਿ ਕਿਤੇ ਗੁਰੂ ਜੀ ਹਰਿਮੰਦਰ ਸਾਹਿਬ ਉਤੇ ਆਪਣਾ ਕਬਜ਼ਾ ਨਾ ਜਮਾ ਲੈਣ। ਗੁਰੂ ਜੀ ਮੋਹ ਮਾਇਆ ਤੋਂ ਰਹਿਤ ਸਨ ਪਰ ਪੁਜਾ-ਰੀਆਂ ਦੀ ਬੁੱਧੀ ਪੂਜਾ ਦਾ ਧਾਨ ਖਾ ਖਾ ਕੇ ਭਰਿਸ਼ਟ ਹੋ ਚੁੱਕੀ ਸੀ। ਗੁਰੂ ਜੀ ਨੇ ਪੁਜਾਰੀਆਂ ਨੂੰ ਕੁਝ ਨਾ ਕਿਹਾ ਪਰ ਉਨ੍ਹਾਂ ਪੁਜਾਰੀਆਂ ਦੀ ਇਹ ਭੈੜੀ ਕਰਤੂਤ ਵੇਖ ਕੇ ਆਪ ਬਾਹਰ ਹੀ ਇਕ ਬੇਰੀ ਦੇ ਦਰਖਤ ਹੇਠ ਜਾ ਬੈਠ ਜਿਸ ਦਾ ਨਾਉਂ ਹੁਣ ਥੜਾ ਸਾਹਿਬ ਹੈ (ਇਹ ਅਕਾਲ ਤਖਤ ਸਾਹਿਬ ਤੋਂ ੧੦੦ ਕੁ ਗਜ਼ ਦੀ ਵਿੱਥ ਤੇ ਹੈ)। ਮੱਖਣ ਸ਼ਾਹ ਨੇ ਸਤਿਗੁਰਾਂ ਅੱਗ ਬੇਨਤੀ ਕੀਤੀ, "ਮਹਾਰਾਜ ਹੁਕਮ ਕਰੋ ਤਾਂ

---

†ਗੁਰੂ ਜੀ ਮੋਹਰਾਂ ਦੇ ਭੁਖ ਨਹੀਂ ਸਨ ਸਗੋਂ ਆਪ ਜੀ ਤਾਂ ਮਹਾਨ ਤਿਆਗੀ ਸਨ। ਇਹ ਕੌਤਕ ਸਿਖ ਦੇ ਸਿਦਕ ਨੂੰ ਪਰਖਣ ਲਈਂ ਨਹੀਂ ਸਗੋਂ ਪੱਕਾ ਕਰਨ ਲਈ ਕੀਤਾ ਗਿਆ।

ਇਨ੍ਹਾਂ ਪੁਜਾਰੀਆਂ ਨੂੰ ਮਾਰ ਮਾਰ ਕੇ ਭਜਾ ਦੇਈਏ।'' ਪਰ ਗੁਰਦੇਵ ਜੀ ਨੇ ਸਹਿਜ ਸੁਭਾਇ ਹੀ ਬਚਨ ਕੀਤਾ, 'ਅੰਮ੍ਰਿਤਸਰੀਏ ਅੰਦਰ ਸੜੀਏ' ਜਦੋਂ ਅੰਮ੍ਰਿਤਸਰ ਸਾਹਿਬ ਦੀਆਂ ਸਿੱਖ ਸੰਗਤਾਂ ਨੂੰ ਗੁਰੂ ਜੀ ਦੇ ਆਉਣ ਦਾ ਪਤਾ ਲੱਗਾ ਤਾਂ ਸਭ ਸੰਗਤਾਂ ਦਰਸ਼ਨਾਂ ਨੂੰ ਭੱਜੀਆਂ ਆਈਆਂ। ਜਦੋਂ ਸੰਗਤ ਨੂੰ ਸਰਾਪ ਬਾਰੇ ਪਤਾ ਲੱਗਾ ਤਾਂ ਗੁਰੂ ਜੀ ਦੇ ਚਰਨ ਫੜ ਲਏ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਬਚਨ ਪੁਜਾਰੀਆਂ ਲਈ ਹਨ, ਭੈ, ਭਗਤ ਭਵਾਨੀ ਵਾਲੇ ਸਿੱਖਾਂ ਲਈ ਨਹੀਂ ਆਖੇ,ਕਿਉਂ ਕਿ 'ਅੰਮ੍ਰਿਤਸਰ ਸਿਫਤੀ ਦਾ ਘਰ' ਹੈ। ਫਿਰ ਮਾਈਆਂ ਬੜੀ ਨਿੰਮ-ਰਤਾ ਨਾਲ ਗੁਰੂ ਚਰਨਾਂ ਵਿੱਚ ਜੋਦੜੀ ਕੀਤੀ ਕਿ ਆਪ ਹੁਣ ਇਥੇ ਠਹਿਰੋ। ਗੁਰੂ ਜੀ ਉਨ੍ਹਾਂ ਦੇ ਪਰੇਮ ਭਾਵ ਤੋਂ ਬੜੇ ਪ੍ਰਸੰਨ ਹੋਏ ਤੇ ਵਰ ਦਿੱਤਾ; ''ਮਾਈਆਂ ਰੱਬ ਰਜਾਂਈਆਂ।''

ਸੋ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਪਰਮ ਬੈਰਾਗੀ ਸਨ। ਸੱਚ ਆਖਣ ਤੋਂ ਰਤਾ ਵੀ ਨਹੀਂ ਝਿਜਕਦੇ ਸਨ। ਆਪ ਜੀ ਲੋਕ-ਪਚਾਰੇ ਤੇ ਮਾਲ-ਪਸਾਰੇ ਵਿੱਚ ਖਚਿਤ ਹੋਣ ਤੋਂ ਵਰਜਦੇ ਸਨ ਕਿਉਂ ਕਿ ਆਪ ਜੀ ਦੀ ਰਚਿਤ ਬਾਣੀ ਵਿੱਚ ਥਾਂ ਥਾਂ ਤੇ ਇਹੋ ਹੀ ਉਪਦੇਸ਼ ਮਿਲਦਾ ਹੈ।

ਸਤਿਗੁਰੂ ਜੀ ਧਰਮ ਦੀ ਪਰਮ ਮੂਰਤ ਸਨ। ਆਪ ਜੀ ਵੈਰ-ਵਿਰੋਧ ਤੋਂ ਰਹਿਤ ਸਨ ਪਰ ਆਪ ਜੀ ਦਾ ਸੋਢੀ ਭਾਈਚਾਰਾ ਸਦਾ ਹੀ ਆਪ ਜੀ ਨਾਲ ਦੁਬਿਧਾ ਤੇ ਈਰਖਾ ਕਰਦਾ ਰਹਿੰਦਾ ਸੀ। ਇੰਸੇ ਕਾਰਨ ਗੁਰੂ ਜੀ ਨੇ ਕੀਰਤਪੁਰ ਛੱਡ ਦਿੱਤਾ ਅਤੇ ਮਾਖੋਵਾਲ ਪਿੰਡ ਜਿਥੇ ਕਿਸੇ ਸਮੇਂ ਮਹਿਖ ਦੈਂਤ ਦਾ ਘਰ ਸੀ ਉਥੇ ਜਾ ਡੇਰਾ ਲਾਇਆ। ਉਸ ਥਾਂ ਤੇ ਬੜੇ ਭੂਤ ਪ੍ਰੇਤ ਰਹਿੰਦੇ ਸਨ ਪਰ ਜਦੋਂ ਗੁਰੂ ਜੀ ਨੇ ਉਥੇ ਚਰਨ ਪਾਏ ਤਾਂ ਸਾਰੇ ਭੂਤ ਪ੍ਰੇਤ ਭੱਜ ਗਏ। ਉਸ ਧਰਤੀ ਤੇ ਗੁਰੂ ਜੀ ਨੇ ਨਾਮ ਬਾਣੀ ਦਾ ਭਜਨ ਅਤੇ ਆਤਮਕ ਅਨੰਦ ਦੇ ਮੰਗਲਾਚਾਰ ਲਾ ਦਿੱਤੇ ਜਿਸਤੋਂ ਉਸ ਥਾਂ ਦਾ ਨਾਉਂ ਹੀ'ਅਨੰਦਪੁਰ ਸਾਹਿਬ'ਰੱਖ ਦਿੱਤਾ ਗਿਆ। ਇਸ ਇਤਹਾਸਕ ਸਚਾਈ ਤੋਂ ਇਹ ਸਿੱਧ ਹੁੰਦਾ ਹੈ ਕਿ ਭੂਤ,

ਪ੍ਰੇਤ ਆਦਿ ਮਲੀਨ ਰੂਹਾਂ ਬੈਰਾਗੀ ਪੁਰਖਾਂ ਨੂੰ ਡਰਾਉਣਾ ਤੇ ਦੁਖ ਦੇਣਾ ਤਾਂ ਕਿਤੇ ਰਿਹਾ, ਵੇਖਦੇ ਹੀ ਨੱਸ ਜਾਂਦੀਆਂ ਹਨ ਅਤੇ ਆਪਣੀ ਕਲਿਆਣ ਲਈ ਤਰਲੇ ਲੈਂਦੀਆਂ ਹਨ। ਬੈਰਾਗੀ ਉਹ ਨਹੀਂ ਹੁੰਦਾ ਜੋ ਫਟੇ ਪੁਰਾਣੇ ਕਪੜੇ ਪਾ ਕੇ ਜੰਗਲਾਂ ਵਿੱਚ ਭਾਉਂਦਾ ਫਿਰੇ। ਪੈਰਾਂ ਵਿੱਚ ਕੰਡੇ ਚੋਭਦਾ ਫਿਰੇ।

ਇਕ ਵਾਰੀ ਪੀਰ ਮੌਲੇਸ਼ਾਹ ਵੀ ਗੁਰੂ ਜੀ ਦੇ ਬੈਰਾਗ ਦੀ ਮਹਿਮਾਂ ਸੁਣ ਕੇ ਆਪਣੇ ਮੁਰੀਦਾਂ ਸਣੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ। ਗੁਰੂ ਜੀ ਦਾ ਅਤੁੱਟ ਲੰਗਰ ਚਲਦਾ ਵੇਖਕੇ ਬੜਾ ਅਸਚਰਜ ਹੋਇਆ। ਫਿਰ ਬਾਗ਼ ਬਗ਼ੀਚੇ ਵੇਖ ਕੇ ਪੀਰ ਆਖਣ ਲੱਗਾ ਕਿ ਮੈਂ ਸੁਣਿਆ ਸੀ ਕਿ ਗੁਰੂ ਜੀ ਆਪ ਨੂੰ ਬੜੇ ਤਿਆਗੀ ਅਤੇ ਪਰਮ ਬੈਰਾਗੀ ਸਦਾਉਂਦੇ ਹਨ ਪਰ ਆਹ ਅਡੰਬਰ ਕਿਸ ਲਈ ਰਕਿਆ ਹੋਇਆ ਨੇ।' ਇਹ ਗੱਲ ਜਦੋਂ ਗੁਰੂ ਕੇ ਸਿੱਖਾਂ ਨੇ ਸੁਣੀ ਤਾਂ ਗੁਰੂ ਜੀ ਪਾਸ ਜਾ ਸੁਣਾਈ। ਗੁਰਦੇਵ ਜੀ ਆਏ ਤਾਂ ਪੀਰ ਨੂੰ ਮਿਲੇ। ਫਿਰ ਲੰਗਰ ਵਿੱਚ ਪਰਸ਼ਾਦਾ ਛਕਾਇਆ। ਲੰਗਰ ਛਕਣ ਉਪਰੰਤ ਪੀਰ ਨੂੰ ਨੀਂਦ ਆ ਗਈ। ਉਸ ਨੀਂਦ ਵਿੱਚ ਪੀਰ ਨੇ ਦਿਨ ਵੇਲੇ ਇਕ ਸੁਪਨਾ ਵੇਖਿਆ ਕਿ ਉਹ ਬਹਿਸ਼ਤ ਵਿੱਚ ਗਿਆ। ਉਥੇ ਉਸ ਨੇ ਵੇਖਿਆ ਕਿ ਇਕ ਜੀਵ ਨੂੰ ਬਹੁਤ ਹੀ ਮਾਣ ਵਡਿਆਈ ਦਿੱਤੀ ਹੋਈ ਹੈ। ਉਸਨ ਪੁਛਿਆ ਕਿ ਇਹ ਤੈਨੂੰ ਕਿਵੇਂ ਪ੍ਰਾਪਤ ਹੋਈ? ਉਸਨੇ ਆਪਣੀ ਵਿਥਿਆ ਦੱਸੀ ਕਿ ਉਹ ਪਿਛਲੇ ਜਨਮ ਵਿੱਚ ਸ਼ੇਰ ਸੀ ਉਸ ਨੇ ਆਪਣੇ ਰਹਿਣ ਲਈ ਜਗਲ ਵਿੱਚ ਇਕ ਬਹੁਤ ਘੁਰਨਾ ਬਣਾਇਆ ਹੋਇਆ ਸੀ। ਇਕ ਵਾਰੀ ਸਿਆਲ ਦੀ ਰੁੱਤ ਵਿੱਚ ਬਹੁਤ ਵਰਖਾ ਹੋਈ! ਉਥੋਂ ਦੋ ਰਾਹੀ ਲੰਘੇ ਤਾਂ ਉਹ ਘੁਰਨਾ ਖਾਲੀ ਵੇਖ ਕੇ ਮੀਂਹ ਤੇ ਸੀਤ ਤੋਂ ਬਚਣ ਲਈ ਉਸ ਅੰਦਰ ਜਾ ਬੈਠੇ। ਉਹ ਆਪ ਉਸ ਵੇਲੇ ਜੰਗਲ ਵਿਚ ਫਿਰਨ ਗਿਆ ਹੋਇਆ ਸੀ। ਜਦੋਂ ਵਾਪਸ ਆਇਆ ਤਾਂ ਉਨ੍ਹਾਂ ਪਰਦੇਸੀਆਂ ਨੂੰ ਵੇਖ ਕੇ ਆਪਣੇ ਘੁਰਨੇ ਵਿੱਚ ਨਾ ਗਿਆ ਅਤੇ ਬਾਹਰ ਹੀ ਇਕ ਪਾਸੇ ਖੜੋਤਾ ਰਿਹਾ। ਉਸ ਸਮੇਂ ਇਤਨੀ

ਕੜਾਕੇ ਦੀ ਸਰਦੀ ਪਈ ਕਿ ਉਸ ਦੀ ਜਾਨ ਨਿਕਲ ਗਈ। ਸੋ ਉਸ ਦੇ ਬਦਲੇ ਉਸ ਨੂੰ ਇਹ ਸੁਖ ਤੇ ਸ਼ੋਭਾ ਪ੍ਰਾਪਤ ਹੋਈ। ਬੱਸ! ਇੰਨੇ ਨੂੰ ਪੀਰ ਦੀ ਅੱਖ ਖੁਲ੍ਹ ਗਈ। ਜਦੋਂ ਉਠ ਕੇ ਬਾਹਰ ਗਿਆ ਤਾਂ ਬੱਚੇ ਰੇਤ ਦੇ ਘਰ ਬਣਾ ਕੇ ਢਾਹ ਰਹੇ ਸਨ। ਉਹਨਾਂ ਨੂੰ ਕਿਸੇ ਹਰਖ ਸੋਗ ਦੀ ਪਰਵਾਹ ਨਹੀਂ ਸੀ। ਇਹ ਵੇਖ ਕੇ ਉਸ ਨੂੰ ਆਪਣੇ ਸ਼ੰਕੇ ਦੀ ਆਪੇ ਸਮਝ ਆ ਗਈ ਕਿ ਬੈਰਾਗੀ ਸੰਤਾਂ ਮਹਾਤਮਾਂ ਪਾਸ ਕਿੰਨੇ ਹੀ ਗੱਡੇ, ਹਾਥੀ, ਘੋੜੇ ਕਿਉਂ ਨ ਹੋਣ ਉਹ ਮੋਹ, ਸ਼ੌਕ ਤੋਂ ਰਹਿਤ ਹੁੰਦੇ ਹਨ।

ਇਕ ਯੋਗੀ ਰਾਜ ਗੁਰੂ ਜੀ ਦਾ ਨਿਤ ਧਿਆਨ ਕਰਦਾ ਹੁੰਦਾ ਸੀ। ਉਸ ਦੇ ਹਿਰਦੇ ਅੰਦਰ ਤੀਬਰ ਬੈਰਾਗ ਸੀ। ਉਸ ਦੀ ਪਰੇਮ ਭਾਵਨਾ ਦੇਖਦੇ ਹੋਏ ਗੁਰੂ ਜੀ ਨੇ ਉਸ ਯੋਗੀ ਨੂੰ ਜਾ ਦਰਸ਼ਨ ਦਿੱਤੇ। ਉਹ ਨਿੱਤ ਕਿਰਿਆ ਅਨੁਸਾਰ ਗੁਰੂ ਜੀ ਦੇ ਸਰੂਪ (ਧਿਆਨ) ਵਿਚ ਮਗਨ ਸੀ। ਗੁਰੂ ਜੀ ਨੇ ਆਤਮ ਸ਼ਕਤੀ ਨਾਲ ਉਸ ਦੇ ਧਿਆਨ ਨੂੰ ਖਿਚਿਆ। ਜਦੋਂ ਉਸ ਦੀ ਸਮਾਧੀ ਖੁਲ੍ਹੀ ਤਾਂ ਉਸ ਜੋਤਿ ਦੇ ਪ੍ਰਤੱਖ ਦਰਸ਼ਨ ਹੋ ਗਏ ਜਿਸ ਲਈ ਉਹ ਚਿਰਾਂ ਤੋਂ ਉਡੀਕ ਰਿਹਾ ਸੀ। ਯੋਗੀ ਨੇ ਗੁਰੂ ਜੀ ਦਾ ਦਰਸ਼ਨ ਕਰਕੇ ਮੱਥਾ ਟੇਕਿਆ ਅਤੇ ਬੇਨਤੀ ਕਰਨ ਲੱਗਾ, "ਮਹਾਰਾਜ! ਮੈਂ ਜਪ ਤਪਵਰਤ, ਜੋਗ ਆਦਿ ਅਨੇਕ ਕਿਰਿਆ ਕਰਕੇ ਥੱਕ ਗਿਆ ਹਾਂ। ਤੀਰਥਾਂ ਤੇ ਵੀ ਫਿਰ ਚੁਕਾ ਹਾਂ ਪਰ ਅਜੇ ਤੱਕ ਮੇਰਾ ਮਨ ਸਾਫ਼ ਨਹੀਂ ਹੋਇਆ। ਇਸ ਲਈ ਆਪ ਜੀ ਆਤਮਾ ਦਾ ਸਾਖਿਆਤ ਗਿਆਨ ਬਖਸ਼ੋ ਤਾਂ ਗੁਰੂ ਜੀ ਨੇ ਉਪਦੇਸ਼ ਦਿੱਤਾ :—

ਕਾਹੇ ਰੇ, ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥੧॥ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ, ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ ॥ [ਪੰ: ੬੮੪

ਇਸ ਤਰ੍ਹਾਂ ਆਤਮਕ-ਗਿਆਨ ਬਖਸ਼ ਕੇ ਗੁਰੂ ਜੀ ਨੇ ਰਾਜ ਜੋਗੀ ਨੂੰ ਨਿਹਾਲ ਕੀਤਾ।

ਇਸੇ ਪਰਕਾਰ ਜਨਤਾ ਦਾ ਉਧਾਰ ਕਰਦੇ ਹੋਏ ਗੁਰੂ ਜੀ ਧਮਧਾਣ ਪਿੰਡ ਆਏ ਤਾਂ ਇਕ ਤਲਾਬ ਦੇ ਕਿਨਾਰੇ ਜੋ ਕਿ ਲਊ ਤੇ ਕੁਸ਼ੂ ਦੇ ਸਮੇਂ ਦਾ ਹੈ, ਡੇਰਾ ਕੀਤਾ। ਉਥੇ ਬਾਂਗਰ ਦੇਸ ਦੇ ਜੱਟ ਲੋਕਾਂ ਦਾ ਮਾਲ ਡੰਗਰ, ਜਿਹੜਾ ਜੂਹਾਂ ਵਿਚ ਚਰਦਾ ਹੁੰਦਾ ਸੀ, ਚੋਰੀ ਕਰ ਲਿਆਉਂਦੇ ਸਨ ਅਤੇ ਉਨ੍ਹਾਂ ਦੇ ਮਾਲਕ ਪਿਛੇ ਰੋਂਦੇ ਰਹਿੰਦੇ ਸਨ। ਇਹ ਮੱਝਾਂ ਗਾਈਆਂ ਨੂੰ ਮੂੜੀ ਚੜ੍ਹਾ ਕੇ ਦੁਧ ਚੋ ਲੈਂਦੇ ਸਨ। ਜਿਸ ਕਰਕੇ ਉਨ੍ਹਾਂ ਦੇ ਛੋਟੇ ਛੋਟੇ ਬੱਚੇ ਵੀ ਬਹੁਤ ਦੁਖ ਪਾਉਂਦੇ ਸਨ। ਗੁਰੂ ਜੀ ਦੇ ਦਰਸ਼ਨ ਕਰਕੇ ਉਸ ਵੇਲੇ ਦਗੋ ਚੋਧਰੀ ਦੁੱਧ ਦੀ ਗਾਗਰ ਭਰ ਕੇ ਗੁਰੂ ਜੀ ਦੀ ਭੇਟਾ ਆਣ ਕੀਤਾ ਤਾਂ ਗੁਰੂ ਸਾਹਿਬ ਨੇ ਉਸ ਦੀ ਭੇਟਾ ਨੂੰ ਕਬੂਲ ਨਾ ਕੀਤਾ ਅਤੇ ਆਖਿਆ, "ਦਗੋ, ਇਹ ਦੁੱਧ ਸਾਡੇ ਕੰਮ ਦਾ ਨਹੀਂ ਕਿਉਂ ਕਿ ਤੁਸੀਂ ਮੂੜੀ ਚੜ੍ਹਾ ਕੇ ਚੋਇਆ ਹੈ।" ਚੌਧਰੀ ਦਗੋ ਗੁਰੂ ਜੀ ਦੀ ਇਸ ਅੰਤਰਜਾਮਤਾ ਨੂੰ ਵੇਖ ਕੇ ਚਰਨਾਂ ਤੇ ਢਹਿ ਪਿਆ ਅਤੇ ਬੇਨਤੀ ਕਰਨ ਲੱਗਾ, "ਮਹਾਰਾਜ! ਮੈਨੂੰ ਬਖਸ਼ ਲਉ ਜੀ" ਤਾਂ ਗੁਰੂ ਜੀ ਨੇ ਉਸ ਤਾਈਂ ਉਪਦੇਸ਼ ਦਿੱਤਾ ਕਿ ਪਰਾਇਆ ਧਨ ਚੁਰਾਉਣਾ, ਮਾਲ ਡੰਗਰ ਤੇ ਬੇਰਹਿਮੀ ਕਰਨੀ ਇਹ ਪਾਪ ਹੈ। ਤੁਸੀਂ ਇਸ ਤਰ੍ਹਾਂ ਦੇ ਪਾਪ ਕਰਮਾਂ ਨੂੰ ਛਡੋ ਤਾਂ ਤੁਹਾਡਾ ਉਧਾਰ ਹੋਵੇਗਾ। ਚੋਧਰੀ ਦਗ਼ੋ ਨੇ ਗੁਰੂ ਜੀ ਪਾਸੋਂ ਆਪਣੀਆਂ ਪਿਛਲੀਆਂ ਭੁੱਲਾਂ ਬਖਸ਼ਵਾਈਆਂ ਅਤੇ ਲੋਕਾਂ ਦੇ ਚੋਰੀ ਕੀਤੇ ਹੋਏ ਡੰਗਰ ਲੋਕਾਂ ਦੇ ਘਰ ਪਹੁੰਚਾ ਦਿਤੇ। ਇਸ ਤਰ੍ਹਾਂ ਗੁਰੂ ਜੀ ਦੀ ਸਿਖਿਆ ਅਨੁਸਾਰ ਚੱਲਕੇ ਦਗ਼ੋ ਨੇ ਗੁਰੂ ਮਹਾਰਾਜ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਧਮਧਾਣ ਪਿੰਡ ਤੋਂ ਤੁਰਨ ਲੱਗਿਆ ਚੌਧਰੀ ਦਗ਼ੋ ਨੂੰ ਬਹੁਤ ਸਾਰਾ ਧਨ ਦੇ ਕੇ ਹੁਕਮ ਕੀਤਾ ਕਿ ਇਥੇ ਧਰਮਸਾਲਾ, ਖੂਹ ਅਤੇ ਬਾਗ਼ ਬਣਵਾਉਣਾ। ਆਏ ਸਿੱਖ ਦੀ ਟਹਿਲ ਸੇਵਾ ਕਰਨੀ ਇਥੇ ਗੁਰੂ ਦੇ ਝੰਡੇ ਝੂਲਣਗੇ। ਨਾਮ ਤੇ ਅੰਨ ਦਾ ਸਦਾ ਲੰਗਰ ਲਗਾ

ਰਹੇਗਾ। ਪਰ ਇਕ ਬਚਨ ਹੋਰ ਵੀ ਕੀਤਾ ਕਿ ਚੋਧਰੀ ਦਗੋ ! ਇਸ ਰੁਪਏ ਨੂੰ ਖਾਈਂ ਨਾ, ਧਰਮ ਅਰਥ ਲਾਈਂ, ਕਿਉਂਕਿ ਗ੍ਰਿਹਸਤੀਆਂ ਨੂੰ ਧਰਮਸਾਲਾ ਦਾ ਪੈਸਾ ਕੱਚੇ ਪਾਰੇ ਸਮਾਨ ਹੋ ਕੇ ਲਗਦਾ ਹੈ।" ਪਹਿਲਾਂ ਤਾਂ ਦਗੋ ਨੇ ਗੁਰੂ ਹੁਕਮ ਦੀ ਪਾਲਣਾ ਕੀਤੀ ਪਰ ਮਗਰੋਂ ਉਸ ਨੇ ਉਸ ਰੁਪਏ ਨਾਲ ਆਪਣੇ ਖੇਤ ਵਿਚ ਇਕ ਖੂਹ ਲਵਾ ਲਿਆ ਜੋ ਹੁਣ ਵਿੰਗਾ ਖੜਾ ਹੈ ਅਤੇ ਉਸਦਾ ਸਾਰਾ ਵੰਸ ਹੀ ਉਜੜ ਗਿਆ ਹੈ। ਇਸ ਸਾਖੀ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਬੈਰਾਗੀ ਜੀਵ ਆਪਣੇ ਸਰੀਰਕ ਸੁਖਾਂ ਲਈ ਘਾਲ ਨਹੀਂ ਘਾਲਦਾ ਪਰਉਪਕਾਰ ਲਈ ਸਾਰੇ ਕੰਮ ਕਰਦਾ ਹੈ ਅਤੇ ਲੋਕ ਸੇਵਾ ਕਰਕੇ ਸਦਾ ਖੇੜੇ ਵਿੱਚ ਰਹਿੰਦਾ ਹੈ। ਉਹ ਹਰਾਮ ਦਾ ਮਾਲ ਨਹੀਂ ਖਾਂਦਾ। ਦਸਾਂ ਨੌਹਾਂ ਦੀ ਭਾਵ ਧਰਮ ਦੀ ਕਿਰਤ ਕਰਕੇ ਗੁਰੂ ਦੇ ਅਰਥ ਲਾਉਂਦਾ ਹੈ। ਇਸ ਤਰ੍ਹਾਂ ਉਹ ਤ੍ਰਿਸ਼ਨਾ ਤੋਂ ਰਹਿਤ ਹੋਕੇ ਸੱਚੇ ਅਨੰਦ ਦੇ ਸੋਮੇਂ 'ਅਕਾਲ ਪੁਰਖ' ਨਾਲ ਜੁੜਿਆ ਰਹਿੰਦਾ ਹੈ।

ਜਿਉਂ ਜਿਉਂ ਗੁਰੂ ਜੀ ਦਾ ਤੇਜ-ਪ੍ਰਤਾਪ ਵੱਧ ਰਿਹਾ ਸੀ ਤਿਉਂ ਤਿਉਂ ਸੋਢੀ ਭਾਈਚਾਰਾ ਨਿਰਾਸ ਤ ਦੁਖੀ ਹੋ ਰਿਹਾ ਸੀ। ਸੋਢੀ ਚਾਹੁੰਦੇ ਸਨ ਕਿ ਸੰਗਤਾਂ ਉਨ੍ਹਾਂ ਨੂੰ ਆਪਣਾ ਗੁਰੂ ਮੰਨਣ ਤਾਂ ਜੋ ਉਨ੍ਹਾਂ ਦਾ ਹਲਵਾ-ਮਾਂਡਾ ਚਲਦਾ ਰਹੇ ਪਰ ਬਿਨਾਂ ਗੁਰੂ ਦੀ ਕਰਣੀ ਤੋਂ ਏਦਾਂ ਦੀ ਮਾਨਤਾ ਪ੍ਰਤਿਸ਼ਟਾ ਹੋਣੀ ਅਸੰਭਵ ਸੀ। ਫਿਰ ਵੀ ਉਨ੍ਹਾਂ ਨੇ ਆਪਣੀ ਪੂਰੀ ਵਾਹ ਲਾਈ। ਸਾਰੇ ਸੋਢੀਆਂ ਨੇ ਮਿਲਕੇ ਇਕੱਤਰਤਾ ਕੀਤੀ ਜਿਸ ਵਿੱਚ ਰਾਮਰਾਇ ਨੂੰ ਬੁਲਾਇਆ ਗਿਆ। ਰਾਮਰਾਇ ਨੂੰ ਸਾਰੇ ਆਖਣ ਲੱਗੇ "ਕਿ ਗੱਦੀ ਤੇ ਬੈਠਣ ਦਾ ਹੱਕ ਤੁਹਾਡਾ ਹੈ, ਤੇਗ ਬਹਾਦਰ ਨੂੰ ਤਾਂ ਅਸੀਂ ਗੁਰੂ ਮੰਨਿਆ ਹੀ ਨਹੀਂ, ਇਹ ਤਾਂ ਇਕ ਮੱਖਣ ਸ਼ਾਹ ਲੁਬਾਣੇ ਦਾ ਗੁਰੂ ਹੈ। ਸਾਡਾ ਸਾਰਾ ਭਾਈਚਾਰਾ ਤੇਰੇ ਪਿਛੇ ਹੈ। ਫਿਰ ਵੇਖੋ ਤੇਗ ਬਹਾਦਰ ਨੇ ਕੋਈ ਦਸਤਾਰ ਬੰਦੀ ਦੀ ਰਸਮ ਨਹੀਂ ਕੀਤੀ। ਜੇਕਰ ਤੁਸੀਂ ਬਾਦਸ਼ਾਹ ਅੱਗੇ ਆਪਣੀ ਫਰਯਾਦ ਕਰੋ ਤਾਂ ਸਾਡੀ ਜਿੱਤ ਹੋ ਸਕਦੀ ਹੈ। ਰਾਮਰਾਇ ਜੀ !

ਤੁਸੀਂ ਬਾਦਸ਼ਾਹ ਨੂੰ ਵੱਡੀਆਂ ਵੱਡੀਆਂ ਕਰਾਮਾਤਾਂ ਵਿਖਾ ਚੁਕੇ ਹੋ, ਤੁਹਾਡੀ ਕਰਨੀ ਨਾਲ ਕਿਸੇ ਦਾ ਮੁਕਾਬਲਾ ਨਹੀਂ। ਜੋ ਤੁਸੀਂ ਆਖੋਗੇ ਬਾਦਸ਼ਾਹ ਮੰਨ ਲਵੇਗਾ।" ਬਸ ! ਸਾਰੇ ਸੋਢੀ ਭਾਈਚਾਰੇ ਨੇ ਰਾਮ ਰਾਇ ਨੂੰ ਚੰਗੀ ਤਰ੍ਹਾਂ ਫੂਕ ਦਿੱਤੀ ਅਤੇ ਉਹ ਵੀ ਹੰਕਾਰ ਵਿੱਚ ਆਫਰਿਆ ਹੋਇਆ ਇੱਧਰ ਉਧਰ ਦੀਆਂ ਕਈ ਪਰਕਾਰ ਦੀਆਂ ਬੜ੍ਹਕਾਂ ਮਾਰਨ ਲੱਗਾ ਕਿ ਮੈਂ ਆਹ ਕਰਾਂਗਾ, ਔਹ ਕਰਾਂਗਾ। ਦੁਸ਼ਟ ਚੋਕੜੀ ਨੇ ਮਤਾ ਪਕਾ ਕੇ ਰਾਮਰਾਇ ਨੂੰ ਬਾਦਸ਼ਾਹ ਵੱਲ ਭੇਜ ਦਿੱਤਾ। ਰਾਮਰਾਇ ਨੇ ਬਾਦਸ਼ਾਹ ਅੱਗੇ ਗੁਰੂ ਘਰ ਦੀ ਵਾਰਤਾ ਛੇੜ ਦਿੱਤੀ ਤੇ ਆਖਣ ਲੱਗਾ, 'ਵੇਖੋ ਜੀ ! ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਕਿਸੇ ਨੇ ਤੇਗ ਬਹਾਦੁਰ ਨੂੰ ਦਸਤਾਰ ਨਹੀਂ ਬਨ੍ਹਾਈ। ਸਾਰਾ ਸੋਢੀ ਭਾਈਚਾਰਾ ਮੇਰੇ ਨਾਲ ਹੈ। ਜੇ ਤੇਗ ਬਹਾਦੁਰ ਸੱਚਮੁਚ ਹੀ ਗੁਰੂ ਹੈ ਤਾਂ ਉਸ ਨੂੰ ਆਖੋ ਕਿ ਆਪ ਨੂੰ ਕੋਈ ਆਪਣੀ ਕਰ ਮਾਤ ਵਿਖਾਵੇ !" ਬਾਦਸ਼ਾਹ ਨੇ ਆਖਿਆ ਕਿ "ਮੈਂ ਤੁਹਾਡੇ ਪਾਸੋਂ ਬੜੀਆਂ ਕਰਾਮਾਤਾਂ ਵੇਖ ਲਈਆਂ ਹਨ ਅਤੇ ਜੇ ਲੋੜ ਪਈ ਤਾਂ ਤੇਰੇ ਪਾਸੋਂ ਹੀ ਵੇਖ ਲਵਾਂਗਾ । ਉਹ ਅਲਮਸਤ ਫਕੀਰ ਹਨ ਅਤੇ ਉਨ੍ਹਾਂ ਨਾਲ ਈਰਖਾ ਕਰਨੀ ਚੰਗੀ ਨਹੀਂ।" ਇਸ ਤਰ੍ਹਾਂ ਰਾਮਰਾਇ ਦੀ ਬਾਦਸ਼ਾਹ ਅੱਗੇ ਕੋਈ ਪੇਸ਼ ਨ ਚੱਲੀ। ਉਧਰ ਸੰਗਤਾਂ ਨੇ ਗੁਰੂ ਜੀ ਨੂੰ ਸੋਢੀਆਂ ਦੀ ਮੰਦਭਾਵਨਾ ਬਾਰੇ ਦੱਸਿਆ ਪਰ ਆਪ ਜੀ ਸ਼ਾਂਤੀ ਵਿੱਚ ਰਹੇ ਅਤੇ ਆਖਿਆ ਕਿ "ਸਾਡਾ ਰਾਖਾ ਗੁਰੂ ਨਾਨਕ ਹੈ, ਗੁਰੂ ਘਰ ਦੇ ਦੋਖੀਆਂ ਨੂੰ ਆਪਣਾ ਸਾੜ ਕੱਢਣ ਦਿਓ।"

ਬਾਦਸ਼ਾਹ ਨੇ ਰਾਮਰਾਇ ਨੂੰ ਭਾਵੇਂ ਗੁਰੂ ਦੀ ਵਿਰੋਧਤਾ ਕਰਨੋਂ ਟਾਲ ਦਿੱਤਾ ਸੀ ਪਰ ਅੰਦਰੋਂ ਉਸਨੂੰ ਮਜ਼੍ਹਬੀ ਤਾਪ ਚੜ੍ਹਿਆ ਰਹਿੰਦਾ ਸੀ। ਉਹ ਗੁਰੂ ਜੀ ਨੂੰ ਲਾਲਚ ਦੇਕੇ ਸ਼ਰ੍ਹਾ ਮੁਹੰਮਦੀ ਵਿੱਚ ਲਿਆਉਣ ਦੇ ਸੁਪਨੇ ਲੈ ਰਿਹਾ ਸੀ । ਅਨਗਿਣਤ ਹਿੰਦੂਆਂ ਦੇ ਬੋਦੀ ਜੰਞੂ ਉਤਾਰਨਾ, ਮੰਦਰਾਂ ਨੂੰ ਢਾਹੁਣਾ, ਮੂਰਤੀਆਂ ਨੂੰ ਤੋੜ ਸੁਟਣ ਦੇ ਪਰੋਗਰਾਮ ਉਲੀਕ ਚੁਕਿਆ ਸੀ। ਜਦੋਂ ਕਸ਼ਮੀਰੀ ਪੰਡਤਾਂ ਨੂੰ ਜ਼ਬਰੀ

ਮੁਸਲਮਾਨ ਬਨਾਉਣ ਦਾ ਹੁਕਮ ਦਿੱਤਾ ਗਿਆ ਤਾਂ ਪੰਡਤਾਂ ਦੇ ਹਿਰਦੇ ਡਾਵਾਂਡੋਲ ਹੋ ਗਏ। ਅਜਿਹੇ ਵਾਤਾਵਰਨ ਵਿੱਚ ਉਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੀ ਟੇਕ ਲੈਣ ਤੋਂ ਬਿਨਾਂ ਹੋਰ ਕੋਈ ਵਿਉਂਤ ਨਾ ਸੁਝੀ। ਜਦੋਂ ਦੁਖ ਹਰਨ ਵਾਲੇ ਗੁਰੂ ਪਾਸ ਉਹ ਆਏ ਤਾਂ ਆਪਣੀ ਦੁਖ-ਭਰੀ ਵਿਥਿਆ ਗੁਰੂ ਜੀ ਨੂੰ ਸੁਣਾਈ। ਗੁਰੂ ਜੀ ਨੇ ਬੜਾ ਧੀਰਜ ਦੇ ਕੇ ਆਖਿਆ ਕਿ ਤੁਸੀਂ ਬਾਦਸ਼ਾਹ ਨੂੰ ਇਹ ਆਖ ਦਿਓ ਕਿ ਅੱਜ ਕਲ੍ਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਜਿਹੜਾ ਗੁਰੂ ਬੈਠਿਆ ਹੈ ਉਹ ਸਾਡਾ ਪੀਰ ਹੈ ਜੇ ਤੁਸੀਂ ਉਸ ਨੂੰ ਮੁਸਲਮਾਨ ਕਰ ਲਵੋ ਤਾਂ ਅਸੀਂ ਬਿਨਾਂ ਕਿਸੇ ਹੀਲ-ਹੁੱਜਤ ਦੇ ਇਸਲਮਾ ਕਬੂਲ ਕਰ ਲਵਾਂਗੇ।' ਜਦੋਂ ਇਸ ਅਨੁਸਾਰ ਪੰਡਤਾਂ ਨੇ ਔਰੰਗਜ਼ੇਬ ਨੂੰ ਫਰਯਾਦ ਕੀਤੀ ਤਾਂ ਉਸ ਨੂੰ ਇਹ ਗੱਲ ਜਚ ਗਈ। ਉਸ ਨੇ ਗੁਰੂ ਜੀ ਨੂੰ ਸੁਨੇਹਾ ਭੇਜ ਕੇ ਦਿੱਲੀ ਬੁਲਾ ਭੇਜਿਆ। ਆਪ ਜੀ ਨੇ ਬਾਦਸ਼ਾਹ ਨੂੰ ਉਤਰ ਭੇਜ ਦਿੱਤਾ ਕਿ ਅਸੀਂ ਆਪੇ ਹੀ ਰੱਬੀ ਹੁਕਮ ਅਨੁਸਾਰ ਦਿੱਲੀ ਪਹੁੰਚ ਰਹੇ ਹਾਂ।

ਕੁਝ ਸਿੱਖਾਂ ਨੂੰ ਨਾਲ ਲੈਕੇ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਆਪ ਜੀ ਦਿੱਲੀ ਜਾ ਪਹੁਚੇ। ਬਾਦਸ਼ਾਹ ਨੇ ਆਪ ਨੂੰ ਦੀਨ ਇਸਲਾਮ ਕਬੂਲ ਕਰਨ ਹਿੱਤ ਬੜੀ ਪਰੇਰਨਾ ਦਿੱਤੀ ਤੇ ਬੜਾ ਟਿੱਲ ਲਾਇਆ ਪਰ ਆਪ ਜੀ ਸੁਮੇਰ ਪਰਬਤ ਦੀ ਨਿਆਈਂ ਦ੍ਰਿੜ੍ਹ ਰਹਿਣ ਵਾਲੇ ਕਿਵੇਂ ਆਪਣੇ ਟੀਚੇ ਤੋਂ ਡੋਲ ਸਕਦੇ ਸਨ। ਆਪ ਜੀ ਨੇ ਬਾਦਸ਼ਾਹ ਦੇ ਹੁਕਮ ਨੂੰ ਨਾ ਪ੍ਰਵਾਨਿਆ ਸਗੋਂ ਉਸ ਨੂੰ ਆਖਿਆ ਕਿ "ਓਇ ਸਤ੍ਹਾ ਵਿੱਚ ਅੰਨ੍ਹੇ ਹੋਏ ਹੋਏ ਔਰੰਗਜ਼ੇਬ! ਤੂੰ ਸਾਨੂੰ ਮੌਤ ਦੇ ਕੀ ਡਰਾਵੇ ਦੇ ਰਿਹਾ ਹੈ; ਦੱਸ ਤੇਰੇ ਪਿਓ ਦਾਦਾ ਕਿਥੇ ਹਨ? ਸਭ ਆਪੋ ਆਪਣੀ ਨੌਬਤ ਬਜਾ ਕੇ ਚਲੇ ਗਏ ਹਨ ਕਿ ਨਹੀਂ? ਤੂੰ ਭੀ ਇਸੇ ਤਰ੍ਹਾਂ ਚਲਦਾ ਬਣੇਂਗਾ। ਇਸ ਲਈ ਰਾਜ ਦਾ ਇਤਨਾ ਮਾਣ ਨਾ ਕਰ। ਧਰਮ ਸੱਚ ਦੇ ਰਸਤੇ ਦਾ ਨਾਮ ਹੈ, ਕਿਸੇ ਭੇਖ ਦਾ ਨਾਂ ਨਹੀਂ।" ਗੁਰੂ ਜੀ ਦੇ ਬਚਨ ਸੁਣ ਕੇ ਬਾਦਸ਼ਾਹ ਬਹੁਤ ਔਖਾ ਹੋਇਆ ਅਤੇ

ਗੁਰੂ ਜੀ ਨੂੰ ਸਿੱਖਾਂ ਸਮੇਤ ਜੇਲ੍ਹ ਵਿੱਚ ਪਾ ਦਿੱਤਾ। ਜਦੋਂ ਸਾਰੇ ਲਾਲਚ ਅਤੇ ਹੋਰ ਸਾਰੇ ਵਸੀਲੇ ਵਰਤ ਕੇ ਬਾਦਸ਼ਾਹ ਥੱਕ ਗਿਆ ਤਾਂ ਹੁਕਮ ਦਿੱਤਾ ਕਿ ਜੇ ਗੁਰੂ ਜੀ ਮੁਸਲਮਾਨੀ ਮੱਤ ਨੂੰ ਕਬੂਲ ਨ ਕਰਨ ਤਾਂ ਚਾਂਦਨੀ ਚੌਂਕ ਵਿੱਚ ਆਪ ਦਾ ਸਿਰ ਧੜ ਨਾਲੋਂ ਵੱਖਰਾ ਕਰ ਦਿੱਤਾ ਜਾਵੇ। ਆਪ ਜੀ ਤੋਂ ਪਹਿਲਾਂ ਹੀ ਭਾਈ ਮਤੀ ਦਾਸ ਜੀ ਅਤੇ ਭਾਈ ਦਇਆਲਾ ਜੀ ਦੀ ਸ਼ਹਾਦਤ ਬਾਰੇ ਹਾ ਹਾ ਕਾਰ ਮਚ ਗਈ ਸੀ ਜਿਸ ਕਰਕੇ ਦਿੱਲੀ ਦੇ ਲੋਕ ਭੈਭੀਤ ਹੋ ਗਏ ਸਨ, ਪਰ ਗੁਰੂ ਸਾਹਿਬ ਅਡੋਲ ਬੈਠੇ ਸਨ। ਜੇਲ੍ਹ ਦੇ ਦਰੋਗੇ ਨੇ ਆਪ ਨੂੰ ਲੋਹੇ ਦੇ ਪਿੰਜਰੇ ਵਿੱਚ ਬੰਦ ਕਰ ਦਿੱਤਾ ਹੋਇਆ ਸੀ। ਉਹ ਪਿੰਜਰਾ ਇਸ ਤਰੀਕੇ ਦਾ ਬਣਵਾਇਆ ਗਿਆ ਸੀ ਕਿ ਜਿਸ ਵਿੱਚ ਸਰੀਰ ਨੂੰ ਥੋੜਾ ਜਿਹਾ ਵੀ ਐਧਰ ਉਧਰ ਹਿਲਾਉਣ ਨਾਲ ਸਲਾਖ਼ਾਂ ਚੁਭਦੀਆਂ ਸਨ। ਦਿੱਲੀ ਜੇਲ੍ਹ ਦਾ ਦਰੋਗਾ (ਅਬਦੁਲ) ਆਪ ਜੀ ਨਾਲ ਦਿਲੋਂ ਬੜਾ ਪਿਆਰ ਅਤੇ ਸਤਿਕਾਰ ਕਰਦਾ ਸੀ ਅਤੇ ਉਹ ਬਾਦਸ਼ਾਹ ਵੱਲੋਂ ਕੀਤੇ ਜਾ ਰਹੇ ਜ਼ੁਲਮਾਂ ਨੂੰ ਵੇਖ ਕੇ ਬੜਾ ਦੁਖੀ ਹੋ ਰਿਹਾ ਸੀ ਪਰ ਉਸ ਵਿਚਾਰੇ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਇਕ ਦਿਨ ਦਰੋਗੇ ਨੇ ਗੁਰੂ ਜੀ ਅੱਗੇ ਅਧੀਨਗੀ ਸਹਿਤ ਬੇਨਤੀ ਕੀਤੀ ਕਿ "ਸੱਚੇ ਪਾਤਸ਼ਾਹ ਜੀ! ਆਪ ਜੀ ਦੀ ਇੱਛਾ ਹੋਵੇ ਤਾਂ ਪੰਜਾਂ ਪਿਆਰਿਆਂ ਸਮੇਤ ਮੈਂ ਆਪ ਜੀ ਦੇ ਨਾਲ ਜਾਣ ਨੂੰ ਤਿਆਰ ਹਾਂ, ਕਿਸੇ ਇਕਾਂਤ ਥਾਂ ਤੇ ਜਾਕੇ ਖ਼ੁਦਾ ਦੀ ਬੰਦਗੀ ਕਰਕੇ ਆਪਣਾ ਜਨਮ ਸਫਲ ਕਰਾਂਗੇ।" ਗੁਰੂ ਜੀ ਨੇ ਬਚਨ ਕੀਤਾ, "ਧਰਮ ਤੋਂ ਮੂੰਹ ਮੋੜਨਾ, ਧਰਮ ਯੁਧ ਵਿੱਚੋਂ ਪਿੱਠ ਦੇ ਕੇ ਭੱਜਣਾ ਸੂਰਮਿਆਂ ਦਾ ਕੰਮ ਨਹੀਂ ਹੁੰਦਾ। ਅਸਾਂ ਧਰਮ-ਯੁਧ ਵਿੱਚ ਜੂਝ ਕੇ ਆਪਣਾ ਬਲੀਦਾਨ ਦੇਣਾ ਹੈ। ਜੇ ਜਾਨ ਬਚਾਉਣ ਦੀ ਲਾਲਸਾ ਹੁੰਦੀ ਤਾਂ ਇਥੇ ਆਉਣ ਦੀ ਹੀ ਕੀ ਲੋੜ ਪਈ ਸੀ। ਜੇ ਤੇਰੀ ਇਥੋਂ ਜਾਣ ਦੀ ਇੱਛਾ ਹੈ ਤਾਂ ਦੱਸ, ਅਸੀਂ ਤੈਨੂੰ ਸ੍ਰੀ ਅਨੰਦਪੁਰ ਸਾਹਿਬ ਭਿਜਵਾ ਦਿੰਦੇ ਹਾਂ। ਉਥੇ ਜਾਕੇ ਆਪਣਾ ਜਨਮ ਸਫਲ ਕਰੀਂ ਅਤੇ ਮਨ ਬਾਂਛਤ ਫਲ ਪ੍ਰਾਪਤ

ਕਰੀਂ। ਜਦੋਂ ਦਰੋਗੇ ਨੇ ਗੁਰਦੇਵ ਜੀ ਦੇ ਅੰਮ੍ਰਿਤ ਰੂਪ ਬਚਨ ਸੁਣੇ ਤਾਂ ਉਸ ਦੇ ਨੇਤਰਾਂ ਵਿੱਚ ਜਲ ਵਹਿ ਤੁਰਿਆ।

ਇਕ ਦਿਨ ਭਾਈ ਗੁਰੀਦੱਤੇ ਨੇ ਪੁਛਿਆ ਕਿ ਸੱਚੇ ਪਾਤਸ਼ਾਹ! ਕੀ ਸਾਡੀ ਮੌਤ ਵੀ ਭਾਈ ਮਤੀਦਾਸ ਅਤੇ ਭਾਈ ਦਇਆਲਾ ਜੀ ਵਾਂਗ ਹੀ ਹੋਵੇਗੀ? ਤਾਂ ਗੁਰੂ ਜੀ ਨੇ ਕਿਹਾ, "ਭਾਈ ਅਸਾਂ ਤਾਂ ਅਨੰਦਪੁਰੋਂ ਤੁਰਨ ਵੇਲੇ ਇਹ ਬਚਨ ਸਪਸ਼ਟ ਕਰ ਦਿੱਤਾ ਸੀ ਕਿ ਸਾਡੇ ਨਾਲ ਉਹੋ ਚੱਲ ਜਿਹੜਾ ਵੱਡੇ ਤੋਂ ਵੱਡਾ ਕਸ਼ਟ ਸਹਾਰ ਸਕੇ। ਜੇ ਧਰਮ ਉਪਰੋਂ ਜਾਨ ਵਾਰਨੀ ਪਵੇ ਤਾਂ ਵਾਰ ਦੇਵੇ। ਜੇ ਤੁਹਾਨੂੰ ਮੌਤ ਤੋਂ ਡਰ ਲਗਦਾ ਹੈ ਅਤੇ ਵਾਪਸ ਜਾਣਾ ਚਾਹੁੰਦੇ ਹੋ ਤਾਂ ਬੇਸ਼ਕ ਚਲੇ ਜਾਉ।" ਕੁਝ ਸਿੱਖਾਂ ਨੇ ਆਖਿਆ; "ਮਹਾਰਾਜ! ਸਾਨੂੰ ਤਾਂ ਬੇੜੀਆਂ ਲਗੀਆਂ ਹੋਈਆਂ ਹਨ, ਜੰਦਰੇ ਲਗੇ ਹੋਏ ਹਨ, ਪਹਿਰੇਦਾਰ ਖੜੇ ਹਨ ਕਿਵੇਂ ਜਾ ਸਕਦੇ ਹਾਂ" ਤਾਂ ਗੁਰੂ ਜੀ ਨੇ ਸ਼ਬਦ ਪੜ੍ਹਿਆ:—

"ਕਾਟੀ ਬੇੜੀ ਪਗਹਿਤੇ ਗੁਰ ਕੀਨੀ ਬੰਦ ਖਲਾਸ।"

ਸਭ ਦੇ ਸੰਗਲ ਟੁੱਟ ਗਏ, ਪਹਿਰੇਦਾਰ ਸੌਂ ਗਏ, ਦਰਵਾਜ਼ੇ ਆਪੇ ਖੁਲ੍ਹ ਗਏ। ਜਦੋਂ ਸਿੱਖ ਚੱਲਣ ਲਗੇ ਤਾਂ ਆਪ ਜੀ ਨੇ ਬੈਰਾਗ ਮਈ ਸਲੋਕ ਉਚਾਰਨ ਕੀਤਾ :—

ਸੰਗ ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥ॥
ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘਨਾਥ"॥

[ਪੰ: ੧੪੨੮

ਇਹ ਸਲੋਕ ਸੁਣਦਿਆਂ ਹੀ ਸਿੱਖਾਂ ਦੀਆਂ ਅੱਖਾਂ 'ਚੋਂ ਜਲ ਵਹਿ ਤੁਰਿਆ ਤੇ ਆਪਣੇ ਕੀਤੇ ਕਰਮ ਤੇ ਪਛਤਾਵਾ ਕੀਤਾ ਤੇ ਮੁੜ ਗੁਰੂ ਜੀ ਪਾਸ ਆ ਬੈਠੇ। ਗੁਰੂ ਜੀ ਨੇ ਉਨ੍ਹਾਂ ਨੂੰ ਜਾਣ ਲਈ ਬਹੁਤ ਕਿਹਾ ਪਰ ਉਹ ਨਾ ਗਏ ਅਤੇ ਆਪਣੀ ਭੁੱਲ ਦੀ ਖਿਮਾ ਲਈ ਅਰਦਾਸ ਕੀਤੀ, "ਹੇ ਮਹਾਰਾਜ! ਸਾਡੇ ਤੇ ਮਿਹਰ ਦੀ ਨਦਰ ਕਰੋ, ਸਾਡਾ ਰਹਿੰਦਾ ਜੀਵਨ ਵੀ ਆਪ ਜੀ ਦੇ ਚਰਨਾਂ ਵਿੱਚ ਬਤੀਤ ਹੋਵੇ, ਸਾਡੀ

ਪ੍ਰੀਤੀ ਨਿਭ ਜਾਏ।

ਨਿਰਦਈ ਹਕੂਮਤ ਦੇ ਕੀਤੇ ਜ਼ੁਲਮਾਂ ਨੂੰ ਸੁਣ ਕੇ ਲੋਕਾਂ ਦੇ ਰੌਂਗਟੇ ਖੜੇ ਹੋ ਰਹੇ ਸਨ। ਇੱਧਰ ਅਨੰਦਪੁਰ ਵਿੱਚ ਬੈਠੇ ਮਾਤਾ ਨਾਨਕੀ ਜੀ ਨੂੰ ਜਦੋਂ ਦਿੱਲੀ ਵਿੱਚ ਹੋਏ ਸ਼ਹੀਦੀ ਸਾਕਿਆਂ ਦਾ ਪਤਾ ਲੱਗਾ ਤਾਂ ਦਿਲ ਵਿੱਚ ਕੁਝ ਉਦਾਸ ਹੋਏ ਪਰ ਅੰਤਰਜਾਮੀ ਗੁਰੂ ਜੀ ਨੇ ਦਿੱਲੀ ਤੋਂ ਇਕ ਚਿੱਠੀ ਮਾਤਾ ਜੀ ਵੱਲੋਂ ਲਿਖ ਭੇਜੀ ਜਿਸ ਵਿਚ ਵਰਤਣ ਵਾਲੇ ਭਾਣੇ ਦਾ ਸੰਕਤ ਕਰ ਦਿਤਾ ਸੀ। ਆਪ ਜੀ ਨੇ ਅੰਕਿਤ ਕੀਤਾ ਕਿ "ਅਸਾਂ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਅਨੁਸਾਰ ਔਰੰਗੇ ਦੇ ਸਿਰ ਤੇ ਠੀਕਰਾ ਭੰਨ ਕੇ ਸੱਚ ਖੰਡ ਦਰਬਾਰ ਵਿੱਚ ਚਲੇ ਜਾਣਾ ਹੈ। ਜਦੋਂ ਤੁਸੀਂ ਉਥੇ ਆਉਗੇ ਤਾਂ ਇਕੱਠੇ ਮਿਲਾਂਗ।" ਇਸੇ ਤਰ੍ਹਾਂ ਹੋਰ ਵੀ ਬੈਰਾਗ ਭਰੇ ਬਚਨ ਲਿਖੇ।

ਇੱਧਰ ਕਾਜ਼ੀ ਮੁੱਲਾਂ ਹੋਰ ਅਹਿਲਕਾਰ ਤੇ ਬਾਦਸ਼ਾਹ ਆਪਣਾ ਸਾਰਾ ਤਾਣ ਲਾ ਬੈਠੇ ਪਰ ਗੁਰੂ ਜੀ ਨੂੰ ਆਪਣੇ ਇਰਾਦੇ ਤੋਂ ਨਾ ਹਟਾ ਸਕੇ। ਔਰੰਗੇ ਦਾ ਮੁਰਸ਼ਦ ਜਿਹੜਾ ਉਸ ਸਮੇਂ ਅਜਮੇਰ ਰਹਿੰਦਾ ਸੀ, ਉਸ ਨੂੰ ਸਾਰੀ ਵਿਥਿਆ ਲਿਖੀ, ਉਸ ਨੇ ਲਿਖਿਆ ਕਿ ਉਹ ਆਪਣੀ ਅਜ਼ਮਤ ਨਾਲ ਗੁਰੂ ਜ ਨੂੰ ਮੁਸਲਮਾਨੀ ਮੱਤ ਵਿਚ ਲੈ ਆਵੇਗਾ। ਜਦੋਂ ਗੁਰੂ ਜੀ ਕੋਲ ਉਹ ਆਇਆ ਤਾਂ ਮੁਸਲਮਾਨੀ ਸ਼ਰ੍ਹਾ ਦੀ ਬੜੀ ਤਾਰੀਫ ਕੀਤੀ ਪਰ ਗੁਰੂ ਜੀ ਨੇ ਪੁੱਛਿਆ, "ਪੀਰ ਜੀ! ਮੁਹੰਮਦੀ ਸ਼ਰ੍ਹਾ ਵਿੱਚ ਬਾਕੀ ਸ਼ਰ੍ਹਾ ਨਾਲੋਂ ਕਿਹੜੀ ਵਾਧੇ ਵਾਲੀ ਗੱਲ ਹੈ? ਉਸ ਨੇ ਆਖਿਆ ਕਿ ਖ਼ੁਦਾ ਸਭ ਮੁਸਲਮਾਨਾਂ ਵਿੱਚ ਹੈ ਅਤੇ ਉਸ ਦੀ ਬੰਦਗੀ ਸਭ ਤੋਂ ਚੰਗੀ ਹੈ ਜਿਸ ਨਾਲ ਬਹਸ਼ਤ ਮਿਲਦੀ ਹੈ। ਗੁਰੂ ਜੀ ਨੇ ਕਿਹਾ ਕੀ ਹਿੰਦੂਆਂ ਵਿੱਚ ਖ਼ੁਦਾ ਨਹੀਂ? ਕੀ ਹਿੰਦੂ ਬੰਦਗੀ (ਭਗਤੀ) ਨਹੀਂ ਕਰਦੇ? ਸੋ ਨਿਰਾ ਸੁੰਨਤ ਕਰਾਉਣ ਨਾਲ ਮੁਸਲਮਾਨ ਨਹੀਂ ਬਣ ਜਾਈਦਾ, ਸਭ ਤੋਂ ਵੱਡਾ 'ਸ਼ੁਭ-ਕਰਣੀ' ਹੈ। ਸੁੰਨਤ ਤਾਂ ਵਿਸ਼ੇ-ਭੋਗ ਦਾ ਦੰਡ ਹੈ। ਸ਼ੁਭ ਕਰਮਾਂ ਨਾਲ ਬਹਿਸ਼ਤ ਮਿਲਦੀ ਹੈ। ਗੱਲਾਂ ਨਾਲ ਅਤੇ ਵਿਸ਼ੇ ਭੋਗਾਂ ਨਾਲ ਜੰਨਤ ਵਿੱਚ ਜਾਣਾ

ਸੰਭਵ ਨਹੀਂ । ਜਦੋਂ ਪੀਰ ਨਿਰੁੱਤਰ ਹੋ ਗਿਆ ਤਾਂ ਉਸ ਨੇ ਗੁਰੂ ਜੀ ਨਾਲ ਹੱਥ ਮਿਲਾ ਕੇ ਗੁਰੂ ਜੀ ਦੀ ਸ਼ਕਤੀ ਖਿੱਚਣ ਦਾ ਯਤਨ ਕੀਤਾ ਪਰ ਹੱਥ ਮਿਲਾ ਕੇ ਆਪਣੀ ਪਹਿਲੀ ਅਜ਼ਮਤ ਵੀ ਗਵਾ ਬੈਠਾ ਅਤੇ ਚਰਨਾਂ ਤੇ ਢਹਿ ਪਿਆ ।

ਔਰੰਗਜ਼ੇਬ ਨੇ ਪਹਿਲਾਂ ਹੀ ਐਲਾਨ ਕੀਤਾ ਹੋਇਆ ਸੀ ਕਿ ਜੇ ਗੁਰੂ ਜੀ ਨੇ ਮੁਸਲਮਾਨ ਹੋਣਾ ਨ ਮੰਨਿਆ ਤਾਂ ਉਨ੍ਹਾਂ ਨੂੰ ਕਤਲ ਕੀਤਾ ਜਾਏਗਾ । ਗੁਰੂ ਜੀ ਨੂੰ ਆਪਣੇ ਅੰਤਮ ਸਮੇਂ ਦਾ ਪਹਿਲਾਂ ਹੀ ਪਤਾ ਸੀ । ਇਸ ਲਈ ਉਨ੍ਹਾਂ ਨੇ ਭਾਈ ਗੁਰਦਿੱਤੇ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤਾ ਅਤੇ ਆਖ ਭੇਜਿਆ ਕਿ ਹੁਣ ਗੋਬਿਦ ਰਾਏ ਜੀ ਗੁਰਗੱਦੀ ਤੇ ਬਿਰਾਜਮਾਨ ਹੋਣ ਅਤੇ ਸ਼ਹਾਦਤ ਪਿਛੋਂ ਕਰਨ ਵਾਲੀ ਕਿਰਿਆ ਵੀ ਸਮਝਾ ਦਿੱਤੀ । ਭਾਈ ਜੈਤੇ ਨੂੰ ਕਿਹਾ ਕਿ ਤੂੰ ਸਾਡਾ ਸੀਸ ਅਨੰਦ ਪੁਰ ਸਾਹਿਬ ਪਹੁੰਚਾਵੀਂ ਤੇ ਭਾਈ ਊਧੋ ਨੂੰ ਆਖਿਆ ਕਿ ਤੂੰ ਸਸਕਾਰ ਕਰੀਂ ਅਤੇ ਅਬਦੁਲ ਦਰੋਗੇ ਨੂੰ ਕਿਹਾ ਕਿ ਤੇਰਾ ਜਦ ਦਿਲ ਕਰੇ ਦਸਵੇਂ ਪਾਤਿਸ਼ਾਹ ਪਾਸ ਅਨੰਦਪੁਰ ਚਲਾ ਜਾਈਂ । ਇਹ ਬਚਨ ਸੁਣ ਕੇ ਸਾਰੇ ਬੈਰਾਗ ਵਿੱਚ ਆ ਗਏ ਪਰ ਆਪ ਜੀ ਅਡੋਲ ਚੌਂਕੜਾ ਮਾਰੀ ਬੈਠੇ ਰਹੇ । ਆਪ ਜੀ ਦੇ ਚਿਹਰੇ ਤੋਂ ਰੱਬੀ ਨੂਰ ਟਪਕ ਰਿਹਾ ਸੀ । ਜਦੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਫਿਰ ਬੁਲਾ ਕ ਆਖਿਆ ਕਿ ਜਾਂ ਆਪ ਕਰਾਮਾਤ ਦਿਖਾਓ ਜਾਂ ਦੀਨ ਇਸਲਾਮ ਕਬੂਲ ਕਰੋ । ਤਾਂ ਗੁਰੂ ਜੀ ਨੇ ਆਖਿਆ ਕਿ, "ਕਰਾਮਾਤ ਦਿਖਾਉਣਾ ਤਾਂ ਖੁਦਾ ਦੀ ਰਜ਼ਾ ਵਿੱਚ ਦਖਲ ਦੇਣਾ ਹੈ, ਫਕੀਰ ਸਦਾ ਸੰਤੋਖ ਵਿੱਚ ਅਤੇ ਉਸ ਦੇ ਭਾਣੇ ਵਿੱਚ ਚਲਦੇ ਹਨ, ਆਪਣੀ ਵਡਿਆਈ ਦਿਖਾਉਣੀ ਸਾਡਾ ਧਰਮ ਨਹੀਂ ।" ਇਸ ਪੁਰ ਪਾਪੀ ਜ਼ਾਲਮ ਬਾਦਸ਼ਾਹ ਨੇ ਜੋ ਦਿਲ ਵਿੱਚ ਮਿਥੀ ਹੋਇਆ ਸੀ ਉਹ ਕਰ ਵਿਖਾਈ । ਗੁਰੂ ਜੀ ਨੇ ਧਰਮ ਦੀ ਖਾਤਰ ਆਪਣਾ ਬਲੀਦਾਨ ਦੇ ਦਿੱਤਾ । ਸਾਰੀ ਲੁਕਾਈ ਵਿੱਚ ਹਾ ਹਾ ਕਾਰ ਮਚ ਗਈ । ਮਾਨੋ ਸਭ ਪਾਸੇ ਹਨੇਰਾ ਛਾ ਗਿਆ :

ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ. ਕਰੀ ਨ ਕਿਨਹੂੰ ਆਨ ॥੧੫੫॥
ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ।੧੬।

[ਬਚਿਤ੍ਰ ਨਾਟਕ ਪਾ: ੧੦

ਆਪ ਜੀ ਨੇ ਕਲਜੁਗ ਵਿੱਚ ਇਹ ਸਭ ਤੋਂ ਵੱਡਾ ਸਾਕਾ ਕੀਤਾ ਜਿਸ ਦਾ ਵਰਨਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਚਿੱਤ੍ਰ ਨਾਟਕ ਵਿੱਚ ਵੀ ਕੀਤਾ ਹੈ :–

ਤਿਲਕ ਜੰਞੂ ਰਾਖਾ ਪ੍ਰਭ ਤਾਂ ਕਾ । ਕੀਨੋ ਬਡੋ ਕਲੂ ਮਹਿ ਸਾਕਾ ।
ਸਾਧਨਿ ਹੇਤ ਇਤੀ ਜਿਨਿ ਕਰੀ । ਸੀਸੁ ਦੀਆ ਪਰ ਸੀ ਨ ਉਚਰੀ ।

[ਬਚਿੱਤ੍ਰ ਨਾਟਕ ਪਾ: ੧੦

ਆਪ ਜੀ ਦੇ ਬਚਨਾਂ ਅਨੁਸਾਰ ਆਪ ਜੀ ਦਾ ਸੀਸ ਭਾਈ ਜੈਤਾ (ਭਾ: ਜੀਵਨ ਸਿੰਘ) ਰੌਲੇ ਗੌਲੇ ਵਿੱਚ ਹੀ ਲੈ ਕੇ ਅਨੰਦਪੁਰ ਸਾਹਿਬ ਪਹੁੰਚ ਗਿਆ ਅਤੇ ਭਾਈ ਊਧਾ ਮੁਸਲਮਾਨੀ ਵੇਸ ਵਿੱਚ ਗੁਰੂ ਜੀ ਦੀ ਦੇਹ ਚੁੱਕਣ ਦੇ ਕੰਮ ਵਿੱਚ ਖੜਾ ਰਿਹਾ ਕਿਉਂਕਿ ਗੁਰੂ ਜੀ ਦਾ ਸੀਸ ਅਲੋਪ ਹੋ ਜਾਣ ਕਾਰਨ ਔਰੰਗੇ ਨੇ ਪਹਿਰਾ ਲਾ ਦਿੱਤਾ ਸੀ। ਭਾਈ ਲਖੀ ਸ਼ਾਹ ਗੁਰੂ ਦਾ ਸਿੱਖ ਜਦ ਸ਼ਾਮ ਨੂੰ ੫੦੦ ਗੱਡਾ ਚੂਨੇ ਦਾ ਕਿਲੇ ਵਿਚ ਸੁੱਟ ਕੇ ਆਇਆ ਸੀ ਤਾਂ ਉਨ੍ਹਾਂ ਗੱਡਿਆਂ ਦੀ ਦੀ ਧੂੜ ਨਾਲ ਪਹਿਰੇਦਾਰ ਕੁਝ ਪਰੇ ਹਟੇ ਤਾਂ ਭਾਈ ਊਧੇ ਨੇ ਲਖੀ ਸ਼ਾਹ ਨਾਲ ਮਿਲ ਕੇ ਗੁਰੂ ਜੀ ਦਾ ਪਵਿੱਤਰ ਧੜ ਇਕ ਗੱਡੇ ਵਿੱਚ ਰੱਖ ਦਿੱਤਾ ਅਤੇ ਆਪਣੇ ਪਿੰਡ ਲੈ ਗਿਆ। ਆਪਣੇ ਘਰ ਵਿੱਚ ਗੁਰੂ ਜੀ ਦੇ ਧੜ ਨੂੰ ਇਸ਼ਨਾਨ ਕਰਾ, ਨਵੀਨ ਬਸਤ੍ਰ ਸਜਾ ਕੇ ਚਿਖਾ ਬਣਾ ਕੇ ਘਰ ਨੂੰ ਅਗ ਲਾਕੇ ਸਸਕਾਰ ਕਰ ਦਿੱਤਾ। ਉਧਰ ਜਦ ਗੁਰੂ ਜੀਦਾ ਧੜ ਅਲੋਪ ਹੋ ਗਿਆ ਤਾਂ ਹੋਰ ਰੌਲਾ ਪੈ ਗਿਆ। ਬਾਦਸ਼ਾਹ ਨੇ ਕੋਤਵਾਲ ਨੂੰ ਲੱਖੀਸ਼ਾਹ ਦੇ ਪਿੰਡ ਵਿੱਚ ਭੇਜਿਆ ਪਰ ਜਦੋਂ ਲਖੀਸ਼ਾਹ ਦਾ ਘਰ ਸੜਦਾ ਅਤੇ ਉਸ ਨੂੰ ਚੀਕ਼ਾਂ ਮਾਰਦਾ ਸੁਣਿਆ ਤਾਂ ਦੇਖ ਕੇ ਮੁੜ

ਆਇਆ। ਜਦੋਂ ਭਾਈ ਜੈਤਾ ਜੀ ਸੀਸ ਲੈ ਕੇ ਅਨੰਦਪੁਰ ਸਾਹਿਬ ਪਹੁੰਚਿਆ ਤਾਂ ਬੜੇ ਸਤਿਕਾਰ ਨਾਲ ਸਸਕਾਰ ਕੀਤਾ ਗਿਆ ਅਤੇ ਭਾਈ ਜੈਤੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗਲ ਨਾਲ ਲਾ ਕੇ ਆਖਿਆ–'ਰੰਗਰੇਟੇ ਗੁਰੂ ਕੇ ਬੇਟੇ'

ਇਸ ਤਰ੍ਹਾਂ ਸਭ ਨੂੰ ਭਾਣਾ ਮੰਨਣਾ ਸਿਖਾਇਆ ਤੇ ਧੀਰਜ ਸ਼ਾਂਤੀ ਨਾਲ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਇਤਿਹਾਸਕ ਜੀਵਨ ਤੋਂ ਛੁੱਟ ਆਪ ਜੀ ਦੀ ਰਚਿਤ ਬਾਣੀ ਲਗਭਗ ਸਾਰੀ ਹੀ ਬੈਰਾਗਮਈ ਹੈ। ਆਪ ਜੀ ਰਾਗ ਦਵੈਖ ਤੋਂ ਉਪਰ, ਮੋਹ ਵਾਸ਼ਨਾ ਤੋਂ ਰਹਿਤ, ਬਿਬੇਕ ਦੀਆਂ ਸਾਧਨਾਂ ਨੂੰ ਸਾਧ ਕੇ ਅਖੰਡ ਸਮਾਧੀ ਵਿੱਚ ਕਰਤਾਪੁਰਖ ਵਿੱਚ ਲੀਨ ਰਹਿੰਦੇ ਰਹੇ ਪ੍ਰੰਤੂ ਇਸ ਅਵਸਥਾ ਤੇ ਪਹੁੰਚ ਕੇ ਵੀ ਨਿੰਮਰ ਭਾਵਨਾ ਨੂੰ ਨਹੀਂ ਛੱਡਿਆ, ਸਗੋਂ ਇਉਂ ਆਖਿਆ–

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰਿ ਪਰਉ ॥
੧॥ਰਹਾਉ॥ ਜਨਮ ਪਾਇ ਕਛੁ ਭਲੋ ਨ ਕੀਨੋ, ਤਾਂ ਤੇ ਅਧਿਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਾਹ ਜੀਅ ਸੋਚ ਧਰਉ ॥
[ਪੰ: ੬੮੫

ਆਪ ਜੀ ਦੀ ਰਚਨਾ ਵਿਚ ਬਹੁਤਾ ਉਪਦੇਸ਼ ਮਨ ਪ੍ਰਤੀ ਹੀ ਮਿਲਦਾ ਹੈ :–

੧. ਮਨ ਰੇ ਕਉਨ ਕੁਮਤਿ ਤੈ ਲੀਨੀ ॥
ਪਰਦਾਰਾ ਨਿੰਦਿਆ ਰਸਿ ਰਚਿਆ ਰਾਮ ਭਗਤਿ ਨਹੀ ਕੀਨੀ ॥
[ਪੰ: ੬੩੨

੨. ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀਂ ਜਾਨੈ, ਭਇਓ ਲੋਭ ਸੰਗਿ ਹਉਰਾ ॥
[ਪੰ: ੨੨੦

੩. ਮਨ ਰੇ ਗਹਿਓ ਨ ਗੁਰ ਉਪਦੇਸ ॥

ਕਹਾ ਭਇਓ ਜਉ ਮੂਡ ਮੁਡਾਇਓ, ਭਗਵਉ ਕੀਨੋ ਭੇਸੁ ॥

[ਪੰ: ੬੩੬

ਮੋਹ ਮਾਇਆ ਦੀ ਨੀਂਦ ਵਿਚ ਸੁਤੇ ਹੋਏ ਮਨ ਨੂੰ ਇਉਂ ਹਲੂਣਾ ਦੇ ਕੇ ਜਗਾਉਂਦੇ ਹਨ :–

ਜਾਗਿ ਲੇਹੁ ਰੇ ਮਨਾ ਜਾਗਿ ਲੇਹੁ, ਕਾਹਾ ਗਾਫਲ ਸੋਇਆ ॥

ਜਉ ਤਨ ਉਪਜਿਆ ਸੰਗ ਹੀ, ਸੋ ਭੀ ਸੰਗ ਨ ਹੋਇਆ ॥

[ਪੰ: ੭੨੬

ਆਪ ਜੀ ਨੇ ਆਪਾ ਪਛਾਨਣ ਅਤੇ ਮਨ ਉਤੇ ਕਾਬੂ ਪਾਉਣ ਦਾ ਉਪਦੇਸ਼ ਦੇ ਕੇ ਮਾਨਸਿਕ ਊਣਤਾਈਆਂ ਤੋਂ ਮਨੁੱਖ ਨੂੰ ਜਾਣੂ ਕਰਵਾਇਆ ਹੈ। ਜਗਤ ਦੀ ਪ੍ਰੀਤ ਨੂੰ ਝੂਠਾ ਦਸ ਕੇ ਪ੍ਰੇਮਾ-ਭਗਤੀ ਤੇ ਜ਼ੋਰ ਦਿੱਤਾ ਹੈ। ਜੀਵ ਨੂੰ ਆਪਣੇ ਕੀਤੇ ਪਾਪਾਂ ਕਰਮਾਂ ਲਈ ਪ੍ਰਾਸ਼ਚਿਤ ਕਰਨ ਦੀ ਸਿਖਿਆ ਦਿੱਤੀ ਹੈ। ਇਹੋ ਸਿਖਿਆ ਹੀ ਮਨੁਖ ਅੰਦਰ ਬੈਰਾਗ ਦੀ ਭਾਵਨਾ ਬਣਾਈ ਰੱਖਦੀ ਹੈ :–

ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ ॥

ਨਿਸਦਿਨ ਸੁਨਕੈ ਪੁਰਾਨ ਸਮਝਤ ਨਹ ਰੇ ਅਜਾਨ ॥

ਕਾਲਤਉ ਪਹੂਚਿਓ ਆਨਿ ਕਹਾ ਜੈ ਹੈ ਭਾਜਿ ਰੇ ॥੧॥ਰਹਾਉ॥

ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥

ਕਿਉ ਨ ਹਰਿਕੋ ਨਾਮੁ ਲੇਹ, ਮੂਰਖ ਨਿਲਾਜ ਰੇ ॥੧॥

ਰਾਮ ਭਗਤਿ ਹੀਏ ਆਨਿ, ਛਾਡਿ ਤੈ ਮਨ ਕੋ ਮਾਨੁ ॥

ਨਾਨਕ ਜਨ ਇਹ ਬਖਾਨ, ਜਗ ਮੈ ਬਿਰਾਜੁ ਰੇ ॥

[ਪੰ: ੧੩੫੨-੫੩

# ਦਸਵੀਂ ਪਾਤਸ਼ਾਹੀ
# (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦਾ ਬੈਰਾਗ

ਸੰਸਾਰ ਵਿੱਚ ਭਾਵੇਂ ਵਡੇ ਵਡੇ ਤਿਆਗੀ, ਬੈਰਾਗੀ, ਉਚ ਕੋਟੀ ਦੇ ਗਿਆਨੀ, ਧਿਆਨੀ ਅਤੇ ਦਾਨੀ ਹੋ ਚੁਕੇ ਹਨ ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਨੀ ਹੁਣ ਤੀਕ ਕੋਈ ਨਹੀਂ ਹੋਇਆ ਜਿਸ ਨੇ ਕੇਵਲ ਆਪਣਾ ਆਪ ਹੀ ਨਹੀਂ, ਮਾਤਾ ਪਿਤਾ, ਚਾਰੇ ਸਪੁੱਤ੍ਰ, ਸਾਰਾ ਸਰਬੰਸ ਹੀ ਖ਼ਾਲਸਾ ਪੰਥ ਅਤੇ ਭਾਰਤ ਦੇਸ਼ ਤੋਂ ਵਾਰ ਦਿੱਤਾ। ਅੰਮ੍ਰਿਤ ਦਾਤੇ ਦੇ ਜੀਵਨ ਦਾ ਪਖ ਕੇਵਲ, ਸੂਰਬੀਰਤਾ ਨਾਲ ਹੀ ਭਰਪੂਰ ਨਹੀਂ ਆਪ ਜੀ ਸੀਤਲਤਾ, ਕੋਮਲਤਾ ਅਤੇ ਦਿਆਲਤਾ ਦੇ ਵੀ ਪੁੰਜ ਸਨ। ਸਮੂਹ ਧਰਮਾਂ ਦੇ ਸੰਚਾਲਕਾਂ ਵਿਚੋਂ ਸਿਵਾਏ ਆਪ ਜੀ ਦੇ ਕੋਈ ਅਜਿਹਾ ਮਨੁੱਖ ਨਹੀਂ ਹੋਇਆ ਜਿਸ ਨੇ ਆਪਣੇ ਭੂਤਕਾਲ ਦੀ ਜੀਵਨ ਕਥਾ ਨੂੰ ਆਪ ਕਲਮਬੰਦ ਕੀਤਾ ਹੋਵੇ। ਗੁਰੂ ਜੀ ਦੀ ਸਿੱਖਾਂ ਪ੍ਰਤੀ ਇਹ ਇਕ ਵੱਡੀ ਦੇਣ ਹੈ ਜਿਸਦੀ ਇਤਿਹਾਸਕ ਮਹਾਨਤਾ ਰਹਿੰਦੀ ਦੁਨੀਆਂ ਤੀ ਕਾਇਮ ਰਹੇਗੀ ਕਿਉਂਕਿ ਇਸ ਨਾਲ ਖਾਲਸਾ-ਪੰਥ ਦੀ ਸਿਰਜਨਾ ਦਾ ਸਬੰਧ ਹੈ ਜਿਵੇਂ ਕਿ ਆਪ ਜੀ ਨੇ ਅੰਕਿਤ ਕੀਤਾ ਹੈ :–

ਅਕਾਲ ਪੁਰਖ ਬਾਚ ॥ ਚੌਪਈ ॥

ਮੈਂ ਅਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕੋ ਸਾਜਾ ॥
ਜਾਹਿ ਤਹਾ ਤੈ ਧਰਮੁ ਚਲਾਏ ॥
ਕਬੁਧਿ ਕਰਨ ਤੇ ਲੋਕ ਹਟਾਏ ॥

ਕਬਿ ਬਾਚ ॥ ਦੋਹਰਾ ॥

ਠਾਢ ਭਯੋ ਮੈ ਜੋਰਿ ਕਰਿ,
ਬਚਨ ਕਹਾ ਸਿਰ ਨਿਯਾਇ ॥
ਪੰਥ ਚਲੈ ਤਬ ਜਗਤ ਮੈ,
ਜਬ ਤੁਮ ਕਰਹੁ ਸਹਾਇ ॥

(ਬਚਿੱਤਰ ਨਾਟਕ) ਪਾਤਸ਼ਾਹੀ ੧੦

ਖਾਲਸਾ ਪੰਥ ਦੀ ਸਾਜਨਾ ਪਿਛੇ ਨਿਰਾ ਬੈਰਾਗ ਹੀ ਬੈਰਾਗ ਹੈ। ਜਦੋਂ ਆਪ ਜੀ ਪਿਛਲੇ ਜਨਮ ਵਿਚ ਹੇਮਕੁੰਟ ਪ੍ਰਬਤ ਤੇ ਤਪ ਕਰ ਰਹੇ ਸਨ, ਆਪ ਜੀ ਦੀ ਸੁਰਤਿ ਪ੍ਰਭੂ ਚਰਨਾਂ ਵਿੱਚ ਲੀਨ ਹੋਈ ਪਈ ਸੀ, ਓਦੋਂ ਪ੍ਰਭੂ ਜੀ ਨੇ ਹੁਕਮ ਦਿੱਤਾ ਕਿ ਸੰਸਾਰ ਵਿਚ ਜਾ ਕੇ ਕਲਜੁਗੀ ਜੀਵਾਂ ਦਾ ਉਧਾਰ ਕਰੋ। ਦੁਸ਼ਟਾਂ ਦੋਖੀਆਂ ਨੂੰ ਖੈ ਕਰੋ ਤੇ ਧਰਮ ਦੀ ਜੈ ਕਰੋ ਪਰ ਆਪ ਜੀ ਦਾ ਚਿਤ ਪ੍ਰਭੂ ਚਰਨਾਂ ਨਾਲੋਂ ਵਿਛੜਨ ਤੇ ਨਹੀਂ ਸੀ ਕਰਦਾ। ਪ੍ਰੰਤੂ ਅਕਾਲ ਪੁਰਖ ਜੀ ਦੇ ਹੁਕਮ ਅਗੇ ਬੈਰਾਗੀ ਆਤਮਾ ਨੇ ਨਮਸਕਾਰ ਕਰਕੇ 'ਸਤਿਬਚਨ' ਕਿਹਾ। ਗੁਰਦੇਵ ਜੀ ਨੇ ਆਪਣੇ ਵਿਛੋੜੇ ਨੂੰ ਇਉਂ ਕਥਨ ਕੀਤਾ ਹੈ :—

ਚਿਤ ਨ ਭਯੋ ਹਮਰੋ ਆਵਨ ਕਹ ॥
ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹਿ ॥

ਇਹ ਪਵਿਤ੍ਰ ਵਾਕ ਬੈਰਾਗ ਦਾ ਸਿਖਰ ਹਨ ਕਿਉਂਕਿ ਬੈਰਾਗ ਹੈ ਹੀ ਪ੍ਰੇਮ ਤੇ ਲਿਵਲੀਨਤਾ ਦਾ ਜਾਮ। ਮਾਲਕ ਦਾ ਹੁਕਮ ਮੰਨ ਕੇ ਪਹਿਰਾ ਦੇਣਾ, ਉਸ ਦੀ ਦੱਸੀ ਹੋਈ ਕਾਰ ਨੂੰ ਕਮਾਉਣਾ, ਫਿਰ 'ਸਦਾ ਅੰਗ ਸੰਗੇ ਅਭੰਗੇ ਬਿਭੂਤੇ ਜਾਣਨਾ, ਸਭ ਤੋਂ ਉਤਮ ਬੈਰਾਗ ਹੈ। ਸੋ

ਆਪ ਜੀ ਦੀ ਭੂਤਕਾਲ ਵਿਚ ਕੀਤੀ ਤਪੱਸਿਆ ਅਤੇ ਪ੍ਰੇਮ-ਭਾਵਨਾ, ਜਗਿਆਸੂਆਂ ਨੂੰ ਪ੍ਰੇਮਾ-ਭਗਤੀ ਅਤੇ ਬੈਰਾਗ ਦੀ ਸੇਧ ਦਿੰਦੀ ਹੈ।

ਜੇ ਗੁਰੂ ਕਾਲ ਵਿਚ ਖ਼ਾਲਸਾ ਪੰਥ ਦੇ ਵਾਲੀ ਦੇ ਜੀਵਨ ਚਰਿਤ੍ਰਾਂ ਉਤੇ ਝਾਤ ਪਾਈਏ ਤਾਂ ਆਪ ਜੀ ਵਰਗਾ ਮਹਾਂਦਾਨੀ ਅਤੇ ਬ੍ਰਹਮ ਗਿਆਨੀ ਕੋਈ ਨਹੀਂ ਦਿਸੇਗਾ ਕਿਉਂ ਕਿ ਆਪ ਜੀ ਸਦਾ ਹੀ ਨਿੰਮਰਤਾ ਅਤੇ ਪਰ ਉਪਕਾਰ ਵਿਚ ਖਿੜੇ ਰਹਿੰਦੇ ਸਨ। ਹਾਂ, ਪਖੰਡੀਆਂ, ਦੰਭੀਆਂ, ਭੇਖਧਾਰੀ ਬੈਰਾਗੀਆਂ ਦੇ ਕਟੜ ਵਿਰੋਧੀ ਸਨ। ਅਨੰਦਪੁਰ ਸਾਹਿਬ ਵਿਚੋਂ ਇਕ ਵਾਰੀ ਆਪ ਜੀ ਪਾਸ ਸੰਨਿਆਸੀਆਂ ਅਤੇ ਫਕੀਰਾਂ ਦਾ ਇਕ ਟੋਲਾ ਆਇਆ। ਉਸ ਟੋਲੇ ਦੇ ਮੁਖੀ ਆਪਣੇ ਧਰਮ ਦੀ ਬੜੀ ਵਡਿਆਈ ਕਰਨ ਲਗੇ। ਆਖਣ ਲਗੇ ਕਿ ਅਸੀਂ ਬੜੇ ਤਿਆਗ ਹਾਂ, ਮਾਇਆ ਨੂੰ ਹਥ ਨਹੀਂ ਲਾਉਂਦੇ। ਫਕੀਰਾਂ ਨੂੰ ਪੈਸੇ ਦੀ ਕੀ ਲੋੜ ਹੈ। ਨਾਲ ਹੀ ਦਿਲ ਵਿਚ ਵਾਸ਼ਨਾ ਰੱਖ ਲਈ ਕਿ ਗੁਰੂ ਜੀ ਸਾਨੂੰ ਲੋਈਆਂ ਲੈ ਦੇਣ ਤਾਂ ਚੰਗਾ ਹੈ। ਗੁਰਦੇਵ ਜੀ ਅੰਤਰ-ਜਾਮੀ ਸਨ। ਆਪ ਜੀ ਨੇ ਨਕਲੀ ਬੈਰਾਗੀਆਂ ਨੂੰ ਆਖਿਆ ਲੰਗਰ ਵਿਚ ਪ੍ਰਸ਼ਾਦਾ ਛਕੋ। ਸਿੱਖਾਂ ਨੇ ਪ੍ਰਸ਼ਾਦੇ ਪਾਣੀ ਦੀ ਸੇਵਾ ਕੀਤੀ। ਨਾਲ ਹੀ ਗੁਰੂ ਜੀ ਨੇ ਇਕ ਸਿੱਖ ਨੂੰ ਇਸ਼ਾਰਾ ਕਰ ਦਿੱਤਾ ਕਿ ਇਨ੍ਹਾਂ ਦੀਆਂ ਪੋਥੀਆਂ ਅਤੇ ਕਠਾਰੀਆਂ ਨੂੰ ਇਕ ਪਾਸੇ ਰਖ ਦਿਉ। ਗੁਰੂ ਜੀ ਨੇ ਜਦੋਂ ਕਠਾਰਿਆਂ ਦੀ ਰਾਲ ਗਰਮ ਕਰਵਾ ਕੇ ਖੁਲ੍ਹਾਏ ਤਾਂ ਵਿਚੋਂ ਮੋਹਰਾਂ ਨਿਕਲੀਆਂ। ਦੰਭੀਆਂ ਦੀ ਜਦੋਂ ਇਹ ਕਰਤੂਤ ਨੰਗੀ ਹੋਈ ਤਾਂ ਬੜੇ ਸ਼ਰਮਿੰਦੇ ਹੋਏ।

ਇਸੇ ਤਰ੍ਹਾਂ ਰੋਡਾ ਜਲਾਲੀ ਜਦੋਂ ਗੁਰੂ ਜੀ ਦੇ ਬਾਗ਼ ਵਿਚੋਂ ਫੁਲ ਤੋੜ ਕੇ ਗੁਰੂ ਜੀ ਦੀ ਭੇਟਾ ਕਰਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਰੋਡੇ ਜਲਾਲੀ ਪਾਸੋਂ ਪੁਛਿਆ, "ਭਾਈ ਰੋਡਾ ਜਲਾਲੀ! ਦਸ ਖਾਂ, ਤੂੰ ਇਹ ਫੁਲ ਕਿਉਂ ਤੋੜੇ ਹਨ?" ਉਸਨੇ ਉਤਰ ਦਿੱਤਾ, "ਗੁਰੂ ਜੀ! ਇਹ ਧਰਮ ਦੀ ਪੁਰਾਤਨ ਰਹੁ ਰੀਤੀ ਹੈ ਕਿ ਜਦੋਂ ਮਹਾਂ ਪੁਰਸ਼ਾਂ, ਗੁਰੂਆਂ ਪਾਸ ਮੱਥਾ ਟੇਕਣ ਜਾਈਏ,ਖਾਲੀ ਹੱਥ ਨਹੀਂ ਜਾਣਾ ਚਾਹੀਦਾ,

ਸੋ ਮੇਰੇ ਪਾਸ ਮੱਥਾ ਟੇਕਨ ਲਈ ਕੋਈ ਪੈਸਾ ਨਹੀਂ ਸੀ, ਇਸ ਲਈ ਮੈਂ ਫੁਲ ਤੜ ਕੇ ਆਪ ਜੀ ਦੇ ਚਰਨਾਂ ਵਿਚ ਭੇਟਾ ਵਜੋਂ ਆ ਰੱਖੇ ਹਨ।' ਜਦੋਂ ਗੁਰੂ ਜੀ ਨੇ ਸੇਵਾਦਾਰ ਨੂੰ ਬੁਲਾ ਕੇ ਰੋਡੇ ਜਲਾਲੀ ਦੀ ਟੋਪੀ ਸਿਰ ਤੋਂ ਉਤਰਵਾਈ ਤਾਂ ਵਿਚੋਂ ਪੰਜ ਮੁਹਰਾਂ ਨਿਕਲੀਆਂ। ਗੁਰੂ ਜੀ ਨੇ ਸੰਗਤਾਂ ਤਾਈਂ ਇਹ ਦ੍ਰਿੜ ਕਰਾਇਆ ਕਿ ਅਜਿਹੀ ਫਕੀਰੀ ਦਾ ਕੋਈ ਲਾਭ ਨਹੀਂ। "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਵਾਲੇ ਮਾਰਗ ਤੇ ਚਲਣ ਦਾ ਸਭ ਨੂੰ ਉਪਦੇਸ਼ ਦਿੱਤਾ।

ਜਦੋਂ ਕਸ਼ਮੀਰ ਦੇ ਪੰਡਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਆਏ ਤਾਂ ਓਦੋਂ ਆਪ ਜੀ ਦੀ ਉਮਰ ਅਜੇ ਨੌਂ ਸਾਲਾਂ ਦੀ ਸੀ। ਪਿਤਾ ਜੀ ਨੂੰ ਸੋਚ ਵਿਚ ਪਿਆ ਵੇਖਕੇ ਦਾਨਿਆਂ ਵਾਂਗ ਸੋਚ ਦਾ ਕਾਰਨ ਪੁਛਣਾ ਤੇ ਸੁਣ ਕੇ ਝੱਟ ਆਖਣਾ, "ਪਿਤਾ ਜੀ ! ਜੇ ਕਿਸੇ ਮਹਾਂਪੁਰਸ਼ ਦਾ ਬਲੀਦਾਨ ਦੇ ਕੇ ਇਨ੍ਹਾਂ ਦੁਖੀਆਂ ਦਾ ਧਰਮ ਬਚ ਸਕਦਾ ਹੈ, ਤਾਂ ਤੁਹਾਡੇ ਤੋਂ ਵੱਡਾ ਇਸ ਵੇਲੇ ਜਗਤ ਵਿਚ ਕਿਹੜਾ ਮਹਾਂਪੁਰਸ਼ ਹੈ ?" ਸੋ ਆਪ ਜੀ ਦੀ ਇਸ ਪ੍ਰੇਰਨਾ ਨੇ ਆਪਣੇ ਆਪ ਨੂੰ ਯਤੀਮ ਬਣਾ ਲਿਆ ਪਰ ਹਜ਼ਾਰਾਂ ਬ੍ਰਾਹਮਣਾਂ ਨੂੰ ਯਤੀਮ ਹੋਣ ਤੋਂ ਬਚਾ ਲਿਆ। ਵਿਸ਼ਵ ਦੇ ਇਤਿਹਾਸ ਵਿਚ ਇਤਨੀ ਛੋਟੀ ਉਮਰ ਵਿਚ ਇਸ ਤੋਂ ਵੱਡਾ 'ਨਿਰਮੋਹ' ਹੋਣ ਦਾ ਪ੍ਰਮਾਣ ਕਿਸੇ ਮਨੁੱਖ ਦੀ ਜੀਵਨੀ ਵਿਚੋਂ ਨਹੀਂ ਮਿਲੇਗਾ। ਆਪ ਜੀ ਦੀ ਤਿਆਗ ਵਾਲੀ ਬਿਰਤੀ ਵੀ ਕਮਾਲ ਦਰਜੇ ਦੀ ਸੀ। ਜਦੋਂ ਜਮਨਾ ਦੇ ਕੰਢੇ ਤੇ ਖੇਡਦੇ ਸਨ ਤਾਂ ਇਕ ਵਾਰੀ ਸੋਨੇ ਦਾ ਕੜਾ ਲਾਹ ਕੇ ਜਮਨਾ ਵਿਚ ਸੁੱਟ ਦਿੱਤਾ। ਮਾਤਾ ਜੀ ਨੂੰ ਜਦੋਂ ਪਤਾ ਲੱਗਾ ਤਾਂ ਆਪ ਜੀ ਪਾਸੋਂ ਪੁਛਿਆ, "ਪੁਤਰ ਕੜਾ ਕਿਸ ਥਾਂ ਤੇ ਸੁੱਟਿਆ ਸੀ ਤਾਂ ਜੋ ਕੱਢ ਲਈਏ।" ਬਾਲਾ ਪ੍ਰੀਤਮ ਨੇ ਦੂਜਾ ਕੜਾ ਲਾਹ ਕੇ ਸੁਟਦੇ ਹੋਏ ਆਖਿਆ, "ਮਾਤਾ ਜੀ ! ਏਥੇ ਡਿਗਾ ਸੀ।" ਇਹ ਗੁਰੂ ਜੀ ਦੇ ਤਿਆਗ ਦੀ ਬਚਿੱਤਰ ਲੀਲ੍ਹਾ ਸੀ।

ਫਿਰ ਅਨੰਦਪੁਰ ਦਾ ਯੁੱਧ, ਮਹਿਲ-ਮਾੜੀਆ, ਅਨੰਦਗੜ੍ਹ,

ਸਿਖ ਫੌਜਾਂ, ਹਾਥੀ, ਘੋੜੇ, ਹੀਰੇ ਜਵਾਹਰਾਤ, ਮਾਲ-ਪਦਾਰਥ ਭਾਵ ਐਸ਼ਵਰਜ ਦਾ ਸਭ ਸਮਾਨ ਹੁੰਦੇ ਹੋਏ ਵੀ ਆਪ ਨਿਰਲੇਪ ਰਹੇ। ਯੁੱਧ ਸਮੇਂ ਸਿੱਖਾਂ ਦਾ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇਣਾ, ਅਨੰਦ-ਗੜ੍ਹ, ਅਨੰਦਪੁਰ ਦੀ ਵਾਸੀ ਨੂੰ ਛੋੜਨਾ, ਸਰਸਾ ਦੇ ਕੰਢੇ ਤੇ ਪ੍ਰਵਾਰ ਦਾ ਵਿਛੋੜਨਾ, ਧੰਨ ਦੌਲਤ ਨੂੰ ਸਰਸਾ ਨਦੀ ਦੀ ਭੇਟ ਕਰਨਾ, ਚਮਕੌਰ ਦੀ ਗੜ੍ਹੀ ਵਿਚ ਮੋਰਚਾ ਬੰਦੀ ਕਰਨੀ, ਜ਼ਾਲਮ ਹਕੂਮਤ ਦੀਆਂ ਲੱਖਾਂ ਫੌਜਾਂ ਸਾਹਮਣੇ ੪੦ ਸਿੰਘਾਂ ਦੀ ਗਿਣਤੀ ਨਾਲ ਮੁਕਾ-ਬਲਾ ਕਰਨਾ, ਆਪਣੀਆਂ ਅੱਖਾਂ ਸਾਹਮਣੇ ਦੋ ਵਡੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਹੋਂਦੇ ਵੇਖਣਾ, ਇਸ ਤੋਂ ਵਡਾ ਦੁਖਾਂਤ ਹੋਰ ਕੀ ਹੋ ਸਕਦਾ ਸੀ ਪਰ ਆਪ ਜੀ ਇਸ ਹਾਲਤ ਵਿਚ ਵੀ ਅਡੋਲ ਰਹੇ। ਆਪ ਜੀ ਅਚਿੰਤ ਬੈਰਾਗੀ ਸਨ। ਪੰਜਾਂ ਸਿਘਾਂ ਦਾ ਹੁਕਮ ਮੰਨ ਕੇ ਆਪਣੀ ਕਲਗੀ ਤੇ ਜਿਗਾ ਲਾਹਕੇ ਭਾਈ ਸੰਤ ਸਿੰਘ ਜੀ ਦੇ ਹਵਾਲੇ ਕਰਕੇ ਚਮਕੌਰ ਦੀ ਗੜ੍ਹੀ ਨੂੰ ਛੋੜ ਦਿਤਾ। ਮਖਮਲੀ ਵਿਛੋਣਿਆਂ ਦੀ ਥਾਂ ਕੰਡਿਆਂ ਦੀ ਸੇਜਾ ਮਿਲੀ, ਸਿਰਹਾਣੇ ਦੀ ਇਟ ਮਿਲੀ, ਜਰੀ ਦੇ ਸੁੰਦਰ ਬਸਤਰਾਂ ਦੀ ਥਾਂ ਫਟੇ ਹੋਏ ਕਪੜੇ, ਪੈਰਾਂ ਤੋਂ ਨੰਗੇ, ਪੈਰਾਂ ਵਿਚ ਟੁਰ ਟੁਰ ਕੇ ਛਾਲੇ ਪਏ ਹੋਏ, ਪਰੰਤੂ ਆਪ ਦਿਲਗੀਰ ਨਹੀਂ ਹਏ, ਬੈਰਾਗ ਵਿਚ ਆਏ। ਮਿਤਰ ਪਿਆਰੇ ਨੂੰ ਆਪਣਾ ਬ੍ਰਿਹੋਂ ਭਰਿਆ ਸੁਨੇਹਾ ਘਲਿਆ :—

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ ॥
ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਣਾ ॥
ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਣਾ ॥
ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ ॥
[ਖਿਆਲ ਪਾਤਿਸ਼ਾਹੀ ੧੦

ਇਹੋ ਜਿਹੀ ਵਿਗੜੀ ਹੋਈ ਸਥਿਤੀ ਵਿਚ 'ਮਿਤ੍ਰ ਪਿਆਰੇ' ਨਾਲੋਂ ਗੰਢ ਨਾ ਟੁਟਣੀ, ਸਗੋਂ 'ਯਾਰੜੇ ਦਾ ਸਾਨੂੰ ਸਥਰ ਚੰਗਾ' ਆਖਣਾ ਕੇਵਲ ਦਸਮੇਸ਼ ਪਿਤਾ ਜੀ ਦੇ ਹਿਸੇ ਹੀ ਆਇਆ ਹੈ। ਘਰ

ਬਾਰ ਲੁਟਾ ਕੇ, ਪੁਤਰ ਕੁਹਾ ਕੇ, ਮੂੰਹ ਵਿਚੋਂ ਕੋਈ ਗਿਲੇ ਵਾਲੇ ਸ਼ਬਦ ਨਾ ਕਢਣੇ, ਸਾਈਂ ਦੇ ਭਾਣੇ ਵਿਚ ਸ਼ਾਕਰ ਰਹਿਣਾ, ਸੁਰਤਿ ਨੂੰ ਸ਼ਬਦ ਵਿਚ ਜੋੜੀ ਰੱਖਣਾ, ਇਹੋ ਹੀ ਪੂਰਨ ਬੈਰਾਗੀ ਦੀ ਆਤਮਕ ਸਥਿਤੀ ਹੈ। ਪੂਰਨ ਬੈਰਾਗੀ, ਦੇਹ ਅਧਿਆਸ ਤੋਂ ਉਤੇ ਹੁੰਦਾ ਹੈ; ਉਹ ਦੁਖ ਸੁਖ, ਮਾਨ ਅਪਮਾਨ ਵਿਚ ਕੋਈ ਅੰਤਰ ਨਹੀਂ ਸਮਝਦਾ। ਉਹ ਪੁਤਰ, ਫੌਜਾਂ, ਮਾਲ ਪਦਾਰਥ ਸਭ ਅਕਾਲ ਪੁਰਖ ਦਾ ਸਮਝਦਾ ਹੈ। ਉਹ ਗੁਰਬਾਣੀ ਦੇ ਇਸ ਭਾਵਾਂ ਦਾ ਪਕਾ ਸਾਰਨੀ ਹੁੰਦਾ ਹੈ :–

ਮੇਰਾ ਮੁਝ ਮਹ ਕਿਛੁ ਨਹੀ ਜੋ ਕਿਛੁ ਹੈ ਸੁ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

ਜਦੋਂ ਕਲਗੀਧਰ ਪਿਤਾ ਮਾਛੀਵਾੜੇ ਤੋਂ ਅਗੇ ਗਏ ਤਾਂ ਉਚ ਦਾ ਪੀਰ ਬਣਕੇ ਬਾਹਰ ਨਿਕਲੇ। ਕਈ ਪਿੰਡਾਂ ਵਿਚੋਂ ਲੰਘਦੇ ਹੋਏ ਰਾਇਕੋਟ ਦੇ ਲਾਗਲੇ ਪਿਡ ਜਿਹੜਾ ਕਿ ਰਾਇਕਲੇ ਦਾ ਸੀ, ਉਥੇ ਜਾ ਪਹੁੰਚੇ। ਰਾਇਕਲਾ ਗੁਰੂ ਜੀ ਦਾ ਅੰਨਿਨ ਸੇਵਕ ਸੀ। ਗੁਰੂ ਜੀ ਨੇ ਆਖਿਆ ਕਿ ਅਨੰਦਪੁਰ ਛੱਡਣ ਸਮੇਂ ਸਰਸਾ ਨਦੀ ਤੇ ਮਾਤਾ ਜੀ ਅਤੇ ਦੋ ਛੋਟੇ ਸਾਹਿਬਜ਼ਾਦੇ ਅਤੇ ਮਹਲ ਸਾਥੋਂ ਵਿਛੜ ਗਏ ਸਨ, ਉਨ੍ਹਾਂ ਬਾਰੇ ਪਤਾ ਕਰੋ ਕਿ ਉਹ ਕਿਸ ਤਰ੍ਹਾਂ ਹਨ। ਰਾਇਕਲੇ ਨੇ ਆਪਣੇ ਨੌਕਰ ਨੂੰ ਸਰਹੰਦ ਭੇਜਿਆ। ਪਤਾ ਲੱਗਾ ਕਿ ਛੋਟੇ ਸਾਹਿਬ-ਜ਼ਾਦਿਆਂ ਨੂੰ ਜ਼ਾਲਮ ਸੂਬੇ ਨੇ ਕੰਧ ਵਿਚ ਚਿਣਾ ਦਿਤਾ ਹੈ ਅਤੇ ਬਿਰਧ ਮਾਤਾ ਜੀ ਵੀ ਚੜ੍ਹਾਈ ਕਰ ਗਏ ਹਨ। ਇਹ ਹਿਰਦੇ ਵੇਧਕ ਸਮਾਚਾਰ ਜਦੋਂ ਉਸ ਨੇ ਗੁਰੂ ਜੀ ਨੂੰ ਆ ਕੇ ਸੁਣਾਇਆ ਤਾਂ ਗੁਰੂ ਜੀ ਜਿਹੜੇ ਕਿ ਦੁਖ ਸੁਖ ਨੂੰ ਇਕੋ ਜਿਹਾ ਸਮਝਦੇ ਸਨ, ਅਕਾਲ ਪੁਰਖ ਜੀ ਦਾ ਸ਼ੁਕਰ ਕੀਤਾ। ਆਪਣੇ ਭਥੇ ਚੋਂ ਤੀਰ ਕਢ ਕੇ ਉਸ ਦੀ ਨੋਕ ਨਾਲ ਧਰਤੀ ਉਤੋਂ ਇਕ ਕਾਹੀ ਦਾ ਬੂਟਾ ਜੜ੍ਹਾਂ ਸਮੇਤ ਪੁਟਿਆ। ਰਾਇ ਇਸ ਕੌਤਕ ਨੂੰ ਵੇਖਦਾ ਰਿਹਾ ਅਤੇ ਡਰਦੇ ਡਰਦੇ ਪੁਛਿਆ, "ਸਚੇ ਪਾਤਿਸ਼ਾਹ ਜੀ ! ਇਹ ਕੀ ਕਰ ਰਹੇ ਹੋ, ਇਸ ਅਗੰਮੀ ਖੇਡ ਦਾ ਗੁਝਾ ਭੇਦ ਦਸਣ ਦੀ ਕਿਰਪਾਲਤਾ ਕਰੋ"। ਗੁਰਦੇਵ ਜੀ ਨੇ ਫੁਰਮਾ-

ਇਆ "ਹੇ ਰਾਇ ਕਲਾ, ਅਸਾਂ ਇਸ ਜ਼ਲਮੀ ਤੁਰਕ ਰਾਜ ਦੀ ਜੜ੍ਹ ਪੁਟ ਦਿਤੀ ਹੈ, ਹੁਣ ਖਾਲਸਾ ਇਨ੍ਹਾਂ ਨੂੰ ਆਪਣਾ ਰੰਗ ਵਿਖਾਏਗਾ। ਸਾਹਿਬਜ਼ਾਦਿਆਂ ਦਾ ਆਪਣੇ ਸਿੱਖੀ ਸਿਦਕ ਵਿਚ ਦ੍ਰਿੜ੍ਹ ਰਹਿ ਕੇ ਕੁਰਬਾਨ ਹੋਣ ਉਤੇ ਗੁਰੂ ਜੀ ਨੇ ਆਪਣੀ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਆਪ ਅਡੋਲ ਚੜ੍ਹਦੀ ਕਲਾ ਵਿਚ ਰਹੇ। ਇਥੋਂ ਦੀਨ ਪਿੰਡ ਤੋਂ ਆਪ ਜੀ ਨੇ ਫਾਰਸੀ ਬੈਂਤਾਂ ਵਿਚ 'ਜ਼ਫਰਨਾਮਾ' ਦੇ ਸਿਰਲੇਖ ਹੇਠਾਂ, ਔਰੰਗ-ਜ਼ੇਬ ਨੂੰ ਇਕ ਚਿਠੀ ਜਿਸ ਵਿਚ ਉਸਦੀਆਂ ਬਨਿਆਈਆਂ, ਝੂਠੀਆਂ ਕਸਮਾਂ ਖਾਣੀਆਂ, ਮਾਸੂਮ ਬਚਿਆਂ ਨੂੰ ਕਤਲ ਕਰਨਾ ਆਦਿ ਕਾਲੀਆਂ ਕਰਤੂਤਾਂ ਨੂੰ ਨੰਗਾ ਕੀਤਾ ਗਿਆ, ਭਾਈ ਦਯਾ ਸਿੰਘ ਦੀ ਹਥੀਂ ਔਰੰਗਾਬਾਦ ਭੇਜੀ।

ਜਦੋਂ ਦੀਨੇ ਪਿੰਡ ਤੋਂ ਗੁਰੂ ਜੀ ਕੋਟ ਕਪੂਰੇ ਪੁਜੇ ਤਾਂ ਸੂਬੇ ਦੀਆਂ ਜ਼ਾਲਮ ਫੌਜਾਂ ਗੁਰੂ ਜੀ ਦਾ ਪਿੱਛਾ ਕਰਦੀਆਂ ਕਰਦੀਆਂ ਉਥੇ ਪਹੁੰਚ ਗਈਆਂ। ਕਪੂਰੇ ਨੇ ਗੜ੍ਹੀ ਦੇਣ ਤੋਂ ਨਾਂਹ ਕਰ ਦਿੱਤੀ ਜਿਸ ਕਰਕੇ ਗੁਰੂ ਜੀ 'ਖਿਦਰਾਣੇ ਦੀ ਢਾਬ' ਜਿਸ ਦਾ ਵਰਤਮਾਨ ਨਾਮ 'ਮੁਕਤਸਰ' ਹੈ, ਉਥੇ ਜਾ ਟਿਕੇ। ਜਦੋਂ ਮਾਈ ਭਾਗੋ ਨੂੰ ਪਤਾ ਲੱਗਾ ਤਾਂ ਉਸ ਨੇ ਉਨ੍ਹਾਂ ਸਿੰਘਾਂ ਨੂੰ ਹੱਲਾਸ਼ੇਰੀ ਦਿੱਤੀ ਜਿਹੜੇ ਗੁਰੂ ਜੀ ਨੂੰ ਅਨੰਦਪੁਰ ਬੇਦਾਵਾ ਲਿਖ ਕੇ ਦੇ ਆਏ ਸਨ। ਇਥੇ ਜਿਵੇਂ ਯੁੱਧ ਹੋਇਆ ਤੇ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਹ ਸਾਰੀ ਬੈਰਾਗ ਭਰੀ ਵਿਥਿਆ ਹੈ। ਭਾਈ ਮਹਾਂ ਸਿੰਘ ਜੀ ਜਥੇਦਾਰ ਜਿਹੜੇ ਉਸ ਵੇਲੇ ਅੰਤਲੇ ਸੁਆਸ ਲੈ ਰਹੇ ਸਨ, ਗੁਰੂ ਜੀ ਨੇ ਉਸ ਦਾ ਸੀਸ ਆਪਣ ਗੋਡੇ ਤੇ ਰਖਿਆ, ਮੂੰਹ ਪੂੰਝਕੇ ਬੜਾ ਪਿਆਰ ਕੀਤਾ। ਸਿਖ ਪਾਸੋਂ ਪੁਛਿਆ, "ਭਾਈ ! ਕੋਈ ਅੰਤਮ ਇੱਛਾ ਹੈ ਤਾਂ ਮੰਗ ਲਓ"। ਅਜਿਹੇ ਜੀਵਨ ਵਾਲੇ ਗੁਰਸਿਖ ਤੋਂ ਕੁਰਬਾਨ ਜਾਈਏ ਜਿਸ ਨੇ ਇਹ ਮੰਗ ਮੰਗੀ, "ਪਿਤਾ ਜੀ ! ਜੇ ਤੁਠੇ ਹੋ ਤਾਂ ਉਹ ਬੇਦਾਵਾ, ਜਿਹੜਾ ਸਿਖਾਂ ਨੇ ਅਨੰਦਪੁਰ ਦਿਤਾ ਸੀ, ਉਹ ਪਾੜ ਦਿਓ" ਗੁਰੂ ਜੀ ਨੇ ਬੇਦਾਵਾ ਪਾੜ ਕੇ ਟੁਟੀ ਸਿੱਖੀ ਫਿਰ ਗੰਢ ਦਿੱਤੀ। ਫਿਰ ਪਿਆਰ ਤੇ ਬੈਰਾਗ

ਵਿੱਚ ਆ ਕੇ ਸਮੂਹ ਸ਼ਹੀਦ ਸਿੰਘਾਂ ਦੇ ਮੂੰਹ ਪੂੰਝ ਪੂੰਝ ਕੇ ਸਿਰਾਂ ਤੇ ਪਾਵਨ ਹਥ ਫੇਰ ਫੇਰ ਕੇ ਕਿਸੇ ਨੂੰ ਪੰਜ ਹਜ਼ਾਰੀ ਕਿਸੇ ਨੂੰ ਦਸ ਹਜ਼ਾਰੀ ਸਿੰਘ ਅਖਿਆ ਫਿਰ ਆਪਣੇ ਪਵਿਤਰ ਕਰ ਕਮਲਾਂ ਨਾਲ ਸਾਰੇ ਸ਼ਹੀਦਾਂ ਦਾ ਸਸਕਾਰ ਕੀਤਾ। ਇਹ ਸ਼ਹੀਦ ਸਾਕਾ ਅਤੀ ਵੈਰਾਗ ਭਰਿਆ ਹੈ। ਹੁਣ ਵੀ ਜਦੋਂ ਮਾਘੀ ਵਾਲੇ ਦਿਨ ਮੁਕਤ ਹੋਏ ਸ਼ਹੀਦ ਸਿੰਘਾਂ ਦੀ ਯਾਦ ਮਨਾਈ ਜਾਂਦੀ ਹੈ ਤਾਂ ਸਾਕਾ ਸੁਣਦਿਆਂ ਹੀ ਸਿਖ ਸੰਗਤਾਂ ਦੇ ਨੇਤਰ ਹੰਝੂਆਂ ਨਾਲ ਭਰੇ ਜਾਂਦੇ ਹਨ।

ਜਿਵੇਂ ਗੁਰੂ ਜੀ ਸਿੰਘਾਂ ਨਾਲ ਪਿਆਰ ਕਰਦੇ ਸਨ ਤਿਵੇਂ ਸਿੰਘ ਵੀ ਗੁਰੂ ਜੀ ਤੋਂ ਬਿਨਾਂ ਸੰਸਾਰ ਵਿਚ ਜੀਊਣਾ ਧ੍ਰਿਗਾਕਾਰ ਸਮਝਦੇ ਸਨ। ਜਦੋਂ ਗੁਰੂ ਜੀ ਜੰਗਲ ਦੇਸ ਜਿਸ ਨੂੰ 'ਲਖੀ ਜੰਗਲ' ਦਾ ਨਾਂ ਗੁਰੂ ਜੀ ਨੇ ਦਿਤਾ, ਉਥੇ ਪਹੁੰਚੇ ਤਾਂ ਮਾਲਵੇ ਦੀਆਂ ਸਿੱਖ ਸੰਗਤਾਂ ਨੂੰ ਗੁਰੂ ਜੀ ਦੇ ਆਗਮਨ ਦਾ ਪਤਾ ਲੱਗ ਗਿਆ। ਜੋ ਉਨ੍ਹਾਂ ਗੁਰੂ ਜੀ ਨਾਲ ਪਿਆਰ ਕੀਤਾ, ਸਾਹਿਬਾਂ ਨੇ ਆਪ ਉਸ ਦ੍ਰਿਸ਼ ਨੂੰ ਇਉਂ ਵਰਨਣ ਕੀਤਾ ਹੈ :—

ਲੱਖੀ ਜੰਗਲ ਖਾਲਸਾ, ਆਇ ਦੀਦਾਰ ਲਗੋ ਨੇ।
ਸੁਣ ਕੇ ਸੱਦ ਮਾਹੀ ਦਾ, ਮੇਹੀਂ ਪਾਣੀ ਘਾਹੁ ਮੁਤੋ ਨੇ ॥
ਕਿਸੈ ਨਾਲ ਨ ਰਲੀਆ, ਕਾਈ, ਕੋਈ ਸਉਕ ਪਿਯੋ ਨੇ ॥
ਗਿਆ ਫਿਰਾਕ, ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕਿਤੋ ਨੇ ॥

[ਮਾਝ ਸ੍ਰੀ ਮੁਖਵਾਕ ਪਾਤਸ਼ਾਹੀ ੧੦

ਇਹ ਸ਼ਬਦ ਮਾਲਵੇ ਦੀ ਧਾਰਨਾ ਦਾ ਸੱਦ ਗੀਤ ਆਪਣੇ ਮਾਹੀ ਦੇ ਦਰਸ਼ਨ ਬੈਰਾਗ ਨੂੰ ਨਿਰੂਪਣ ਕਰਦਾ ਹੈ। ਭਾਵ ਜਦੋਂ ਖ਼ਾਲਸੇ ਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਚਿਰਾਂ ਮਗਰੋਂ ਆਉਣ ਦਾ ਪਤਾ ਲੱਗਾ ਤਾਂ ਖ਼ਾਲਸੇ ਨੇ ਆਪਣੇ ਮਾਹੀ (ਪਿਆਰੇ ਗੁਰੂ ਜੀ) ਦੇ ਦਰਸ਼ਨਾਂ ਲਈ ਧਾਈਆਂ ਕਰ ਦਿਤੀਆਂ। (ਹੋਰ ਘਰ ਦੇ ਕੰਮ ਕਾਜ ਸਭ ਕੁਝ ਭੁਲ ਗਏ, ਇਸ ਤਰ੍ਹਾਂ) ਜਿਵੇਂ ਰਾਂਝੇ ਦੀ ਆਵਾਜ਼ ਸੁਣ ਕੇ ਉਸ ਦੀਆਂ ਮਹੀਆਂ ਪਾਣੀ ਪੀਣਾ ਤੇ ਘਾਹ ਖਾਣਾ ਛਡ ਦਿੰਦੀਆਂ

ਸਨ। (ਸਿੱਖਾਂ ਦੀ ਇਹ ਹਾਲਤ ਹੋ ਗਈ ਕਿ ਇਕ ਨਾਲੋਂ ਦੂਜਾ ਅਗੇ ਹੋ ਹੋ ਕੇ ਵਧਦੇ ਸਨ ਕਿਸੇ ਨੂੰ ਆਪਣੇ ਨਾਲ ਨਹੀਂ ਸਨ ਰਲਣ ਦਿੰਦੇ। (ਭਾਵ ਉਨ੍ਹਾਂ ਨੂੰ) ਕੋਈ ਵੱਡਾ ਚਾਅ ਤੇ ਉਮਾਹ ਚੜ੍ਹਿਆ ਹੋਇਆ ਸੀ। (ਉਨ੍ਹਾਂ ਦੇ ਹਿਰਦੇ ਓਦੋਂ ਤ੍ਰਿਪਤ ਹੋਏ) ਜਦੋਂ ਪਿਆਰਾ ਮਿਤਰ (ਗੁਰੂ) ਮਿਲਿਆ ਓਦੋਂ ਵਿਛੋੜਾ ਦੂਰ ਹੋ ਗਿਆ, ਸਭ ਸਿੱਖਾਂ ਨੇ ਅਕਾਲਪੁਰਖ ਦਾ ਧੰਨਵਾਦ ਕੀਤਾ। ਇਨ੍ਹਾਂ ਗੁਰਸਿੱਖਾਂ ਦੀ ਸਚ ਮੁਚ ਇਹੋ ਜਿਹੀ ਹਾਲਤ ਬਣ ਗਈ ਸੀ ਜਿਸ ਅਦਭੁਤ ਅਵਸਥਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਹੇਠ ਲਿਖੇ ਕਬਿਤ ਵਿਚ ਕੀਤਾ ਹੈ :—

ਦਰਸਨ ਦੇਖਤ ਹੀ, ਸੁਧ ਕੀ ਨ ਸੁਧ ਰਹੀ,
ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ ॥
ਸੁਰਤਿ ਮੈ ਨ ਸੁਰਤਿ ਔ, ਧਯਾਨ ਮੈ ਧਯਾਨ ਰਹਯੋ,
ਗਯਾਨ ਮੈ ਨ ਗਯਾਨ ਰਹਯੋ, ਸਤਿ ਮੈ ਨ ਸਤਿ ਹੈ ॥
ਧੀਰਜ ਕੋ ਧੀਰਜ, ਗਰਬ ਕੋ ਗਰਬ ਗਯੋ,
ਰਓ ਮੈ ਨ ਰਤਿ ਰਹੀ. ਪਤਿ ਰਤਿ ਪਤਿ ਹੈ ॥
ਅਦਭੁਤ ਪਰਮਦਭੁਤ, ਬਿਸਮੈ ਬਿਸਮ,
ਅਸਚਰਜੈ ਅਸਚਰਜ, ਅਸਚਰਜ, ਅਤਿ ਅਤਿ ਹੈ ॥

[ਕਬਿਤ ਨੰ: ੨੫

ਦਸਮੇਸ਼ ਪਿਤਾ ਜੀ ਦੀ ਬੈਰਾਗ-ਬਾਣੀ ਦਾ ਦਰਸ਼ਨ 'ਦਸਮ-ਗ੍ਰੰਥ ਦੀ ਪਾਵਨ ਬੀੜ ਵਿਚੋਂ ਕੀਤਾ ਜਾ ਸਕਦਾ ਹੈ। ਆਪ ਜੀ ਨੇ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਸਿਖਿਆ ਤੇ ਜ਼ੋਰ ਦਿੱਤਾ ਹੈ। ਭਾਵਨਾ ਅਤੇ ਗਿਆਨ ਤੋਂ ਵਿਹੂਣੇ ਭੇਖਧਾਰੀਆਂ ਦੀ ਕਿਰਿਆ ਦਾ ਬੜੇ ਵਿਅੰਗਮਈ ਸ਼ਬਦਾਂ ਨਾਲ ਖੰਡਨ ਕੀਤਾ ਹੈ—

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,
ਕਬਹੂੰ ਸਨਿਆਸ ਭੇਸ ਬਨ ਕੇ ਦਿਖਾਵਈ ॥
ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ,
ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਹੀ ॥

ਕਹੂ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ,
ਕਹੂੰ ਡੰਡਧਾਰੀ ਹੁਇ ਕੈ ਲੋਗਨ ਭ੍ਰਮਾਵਈ ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋਂ,
ਗਿਆਨ ਕੇ ਬਿਹੀਨ, ਕੈਸੇ ਬ੍ਰਹਮ ਲੋਕ ਪਾਵਈ ॥
[ਅਕਾਲ ਉਸਤਤਿ

ਆਪ ਜੀ ਨੇ ਅਵਤਾਰਵਾਦ ਉਤੇ ਕਰੜੀ ਆਲੋਚਨਾ ਕੀਤੀ ਹੈ। ਇਕ ਨਾਮ ਦੇ ਅਧਾਰ ਤੋਂ ਬਿਨਾਂ ਵੇਦ-ਪਾਠ, ਜਪ-ਤਪ ਅਤੇ ਹੋਰ ਬੈਰਾਗ ਅਤੇ ਸੰਨਿਆਸ ਆਦਿ ਸਭ ਫੋਕਟ ਕਰਮ ਧਰਮ ਦਸੇ ਹਨ :-

ਕਈ ਬ੍ਰਹਮ ਬੇਦ ਰਟੰਤ ॥ ਕਈ ਸੇਖ ਨਾਮ ਉਚਰੰਤ ॥
ਬੈਰਾਗ ਕਹੂੰ ਸੰਨਿਆਸ ॥ ਕਹੂੰ ਫਿਰਤ ਰੂਪ ਉਦਾਸ ॥
ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥
[ਅਕਾਲ ਉਸਤਤਿ

ਆਪ ਜੀ ਨੇ ਜੰਗਾਂ ਯੁੱਧਾਂ ਵੇਲੇ ਵੀ ਆਪ ਨੂੰ ਨਹੀਂ ਭੁਲਾਇਆ ਅਤੇ ਸਿੱਖਾਂ ਨੂੰ ਇਹੋ ਉਪਦੇਸ਼ ਦਿੱਤਾ-

ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ, ਜਸ ਨਾਵ ਚੜੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ ॥

ਆਪ ਜੀ ਦੀ ਯੁੱਧ ਸਮੇਂ ਜਿਥੇ ਬੀਰ-ਰਸੀ ਪ੍ਰਸਿਧਤਾ ਹੈ, ਉਥੇ ਬੈਰਾਗ-ਰਸ ਵੀ ਨਾਲ ਹੈ। ਆਪ ਜੀ ਨੇ ਜਿਤਨੇ ਵੀ ਯੁੱਧ ਕੀਤੇ, ਉਥੇ ਸਭ ਵੈਰ-ਭਾਵਨਾ ਤੋਂ ਉਤੇ ਉਠ ਕੇ ਕੀਤੇ। ਆਪ ਜੀ ਦੀ ਫੌਜ ਵਿਚ ਸਿੱਖ, ਹਿੰਦੂ, ਮੁਸਲਮਾਨ ਸਾਰੇ ਸ਼ਾਮਲ ਸਨ। ਆਪ ਜੀ ਦੀ ਸਮ-ਦ੍ਰਿਸ਼ਟੀ ਦਾ ਪ੍ਰਮਾਣ ਭਾਈ ਕਨ੍ਹਈਆ ਜੀ ਵਾਲੀ ਸਾਖੀ ਹੈ : ਸਿੱਖਾਂ ਵਲੋਂ ਭਾਈ ਕਨ੍ਹਈਆ ਜੀ ਵਿਰੁਧ ਮੁਸਲਮਾਨ ਨੂੰ ਲੜਾਈ ਦੇ ਮੈਦਾਨ ਵਿਚ ਮਸ਼ਕ ਨਾਲ ਪਾਣੀ ਪਿਲਾਉਣ ਦੀ ਸ਼ਿਕਾਇਤ ਆਉਣ ਤੇ ਇਕੋ

ਰੰਗ ਤੇ ਰਸ ਵਿਚ ਰਹਿਣਾ, ਫਿਰ ਆਪਣੇ ਕੋਲੋਂ ਮਲ੍ਹਮ ਦੀ ਡੱਬੀ ਦੇ ਕੇ ਬਿਨਾਂ ਵਿਤਕਰੇ ਸਭ ਦੀ ਸੇਵਾ ਕਰਨ ਦਾ ਉਦੇਸ਼ ਦੇਣਾ, ਸੰਸਾਰ ਦੇ ਇਤਿਹਾਸ ਵਿਚ ਇਕ ਬੇ-ਨਜ਼ੀਰ ਮਿਸਾਲ ਹੈ। ਆਪ ਜੀ ਦੇ ਯੁੱਧ ਕਰਨ ਦਾ ਤਾਤ-ਪਰਜ ਅਕਾਲ ਪੁਰਖ ਦੀ ਆਗਿਆ ਅਨੁਸਾਰ ਧਰਮ ਦੇ ਦੋਖੀਆਂ, ਆਸੁਰੀ ਸੰਪਰਦਾਵਾਂ ਨੂੰ ਮਾਰਕੇ ਵਿਜੇ ਪਰਾਪਤ ਕਰਨਾ ਸੀ। ਪਹਾੜੀ ਰਾਜਿਆਂ ਨਾਲ ਗੁਰੂ ਜੀ ਦਾ ਕੋਈ ਰਾਜਨੀਤਕ ਵਿਰੋਧ ਨਹੀਂ ਸੀ। ਉਹ ਗੁਰੂ ਜੀ ਨੂੰ ਆਪਣੇ ਧਰਮ ਦਾ ਵਿਰੋਧੀ ਸਮਝ ਕੇ ਨਿਤਾ ਕੋਈ ਨਾ ਕੋਈ ਝਗੜਾ ਖੜਾ ਕਰੀ ਰਖਦੇ ਸਨ। ਉਹ ਪੱਥਰ ਪੂਜਕ ਸਨ ਅਤੇ ਅਕਾਲ ਪੁਰਖ ਜੀ ਦੀ ਉਪਾਸ਼ਨਾ ਤੋਂ ਭੁਲੇ ਹੋਏ ਸਨ। ਗੁਰੂ ਜੀ ਨੇ ਜ਼ਫਰਨਾਮੇ ਵਿਚ ਸਪਸ਼ਟ ਲਿਖਿਆ ਹੈ ਕਿ ਮੈਂ ਉਪੱਦਰ ਕਰਨ ਵਾਲੇ ਪਹਾੜੀਆਂ ਦੇ ਮਾਰਨ ਵਾਲਾ ਹਾਂ ਕਿਉਂਕਿ ਉਹ ਮੂਰਤੀ ਪੂਜਕ ਹਨ ਤੇ ਮੂਰਤੀ ਮੈਂ ਖੰਡਕ ਹਾਂ। ਪਾਹਨ ਪੂਜਾ ਨੂੰ ਗਰੂ ਜੀ ਨੇ 'ਕੂਰ ਕ੍ਰਿਆ' ਦਸਿਆ। ਦੇਵੀ ਦੇਵਤਿਆਂ ਅਤੇ ਜੜ੍ਹ ਪਦਾਰਥਾਂ ਦੀ ਪੂਜਾ ਤੋਂ ਵਰਜ ਕੇ ਇਕੋ ਇਕ ਪ੍ਰਮੇਸ਼ਰ ਦੀ ਪੂਜਾ ਕਰਨੀ ਸਿਖਾਈ—

ਪਾਇ ਪਰੋ ਪਰਮੇਸਰ ਕੇ, ਜੜ੍ਹ !
ਪਾਹਨ ਮੈਂ ਪਰਮੇਸੁਰ ਨਹੀ ॥

ਔਰੰਗਜ਼ੇਬ ਨੇ ਜਦੋਂ ਜ਼ਫਨਾਮੇ ਵਾਲੀ ਚਿੱਠੀ ਪੜ੍ਹੀ ਸੀ ਤਾਂ ਪਾਪਾਂ ਦੇ ਡਰ ਨਾਲ ਦੁਖਾਂ ਦੇ ਹਉਕੇ ਲੈ ਲੈ ਕੇ ਮਰ ਗਿਆ। ਮਰਨ ਮਗਰੋਂ ਇਸ ਦੇ ਪੁਤਰਾਂ ਵਿਚ ਰਾਜਗੱਦੀ ਸੰਭਾਲਣ ਪਿਛੇ ਜੰਗ ਸ਼ੁਰੂ ਹੋ ਗਈ। ਔਰੰਗੇ ਦੇ ਵਡੇ ਪੁੱਤਰ ਬਹਾਦਰਸ਼ਾਹ ਨੇ ਗੁਰੂ ਜੀ ਨਾਲ ਸੁਲ੍ਹਾ ਕਰਨ ਲਈ ਹੱਥ ਵਧਾਇਆ ਕਿਉਂਕਿ ਉਸ ਨੂੰ ਆਪਣੇ ਭਰਾ ਦੇ ਵਿਰੁਧ ਸਹਾਇਤਾ ਦੀ ਲੋੜ ਸੀ। ਓਦੋਂ ਉਸ ਨੇ ਜ਼ਾਲਮ ਸੂਬਾ ਸਰਹੰਦ, ਲਾਹੌਰ ਅਤੇ ਸੁੱਚਾਨੰਦ ਖਤਰੀ ਆਦਿਕ ਦਰਬਾਰੀਆਂ ਨੂੰ ਗੁਰੂ ਜੀ ਦੇ ਹਵਾਲੇ ਕਰਨ ਦਾ ਕੌਲ ਦਿਤਾ। ਗੁਰੂ ਜੀ ਦੀ ਕ੍ਰਿਪਾ ਨਾਲ ਬਹਾਦਰ ਸ਼ਾਹ ਦੀ ਜਿੱਤ ਹੋਈ। ਫਿਰ ਦੱਖਣ ਦੀ ਲੜਾਈ

ਵੇਲੇ ਵੀ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਪਣੇ ਪਾਸ ਬੁਲਾਇਆ ਪਰ ਗੁਰੂ ਜੀ ਨੇ ਉਸ ਨੂੰ ਸਹਾਇਤਾ ਦੇਣ ਤੋਂ ਨਾਂਹ ਕਰ ਦਿਤੀ ਕਿਉਂ ਕਿ ਉਹ ਆਪਣੇ ਕੀਤੇ ਕੌਲ ਇਕਰਾਰ ਤੋਂ ਮੁਕਰ ਗਿਆ ਸੀ। ਉਸ ਦੀ ਇਸ ਅਕਿਰਤਘਣਤਾ ਅਤੇ ਬੇ ਈਮਾਨੀ ਨੂੰ ਵੇਖ ਕੇ ਗੁਰੂ ਜੀ ਨੇ ਆਪਣਾ ਸੰਪਰਕ ਬਾਦਸ਼ਾਹ ਨਾਲੋਂ ਤੋੜ ਲਿਆ। ਇਸ ਤੋਂ ਉਪਰੰਤ ਗੁਰੂ ਜੀ ਕਈ ਸ਼ਹਿਰਾਂ ਵਿਚ ਧਰਮ ਦਾ ਉਪਦੇਸ਼ ਦੇਂਦੇ ਰਹੇ। ਲੋਕਾਂ ਨੇ ਆਪ ਜੀ ਨੂੰ ਆਖਿਆ, "ਸਚੇ ਪਾਤਿਸ਼ਾਹ! ਆਪ ਬੇਸ਼ਕ ਸਭ ਸ਼ਹਿਰਾਂ ਦੀ ਸੈਰ ਕਰੋ ਪਰ ਨਾਦੇੜ ਸ਼ਹਿਰ ਜਿਹੜਾ ਕਿ ਗੁਦਾਵਰੀ ਦਰਿਆ ਦੇ ਕੰਢੇ ਤੇ ਹੈ, ਉਥੇ ਨਾ ਜਾਣਾ। ਕਿਉਂ ਕਿ ਉਥੇ ਇਕ ਮਾਧੋਦਾਸ ਬੈਰਾਗੀ ਹੈ, ਉਹ ਭਾਰੂ ਜਾਦੂਗਰ ਹੈ। ਜਿਹੜਾ ਕੋਈ ਸਾਧੂ ਫਕੀਰ ਜਾਂਦਾ ਹੈ, ਪਹਿਲਾਂ ਸਤਿਕਾਰ ਨਾਲ ਪਲੰਘ ਤੇ ਬਿਠਾਉਂਦਾ ਹੈ ਪਰ ਪਿਛੋਂ ਆਪਣੇ ਬੀਰਾਂ ਨੂੰ ਹੁਕਮ ਦੇ ਕੇ ਭੁੰਜੇ ਸੁਟਵਾ ਦਿੰਦਾ ਹੈ।" ਗੁਰੂ ਜੀ ਨੇ ਆਖਿਆ, "ਅਕਾਲ ਪੁਰਖ ਨੇ ਸਾਨੂੰ ਇਸ ਜਗਤ ਵਿਚ ਅਜਿਹੇ ਮਨੁੱਖਾਂ ਨੂੰ ਸੋਧਣ ਲਈ ਹੀ ਭੇਜਿਆ ਹੈ, ਇਸ ਲਈ ਉਥੇ ਜ਼ਰੂਰ ਜਾਵਾਂਗੇ।" ਗੁਰੂ ਜੀ ਸ਼ਿਕਾਰ ਖੇਡਦੇ ਖੇਡਦੇ ਮਾਧੋ ਦਾਸ ਦੇ ਡੇਰੇ ਤੇ ਜਾ ਪਹੁੰਚੇ। ਉਹ ਆਪ ਡੇਰੇ ਤੇ ਹਾਜ਼ਰ ਨਹੀਂ ਸੀ, ਗੁਰੂ ਜੀ ਪਲੰਘ ਤੇ ਜਾ ਬੈਠੇ। ਜਦੋਂ ਮਾਧੋਦਾਸ ਬਾਹਰੋਂ ਆਇਆ ਤਾਂ ਇਕ ਓਪਰੇ ਮਨੁੱਖ ਨੂੰ ਪਲੰਘ ਤੇ ਬੈਠਾ ਵੇਖ ਕੇ ਬੜਾ ਅਸਚਰਜ ਹੋਇਆ। ਬੀਰਾਂ ਪਾਸੋਂ ਗੁਰੂ ਜੀ ਨੂੰ ਪਲੰਘ ਤੋਂ ਉਠਾਉਣ ਦਾ ਬੜਾ ਜ਼ੋਰ ਲਵਾਇਆ—ਪਰ ਕੋਈ ਕਰਾਮਾਤ ਨਾ ਚਲੀ। ਅੰਤ ਹਾਰ ਕੇ ਗੁਰੂ ਜੀ ਦੇ ਚਰਨਾਂ ਤੇ ਆਣ ਢੱਠਾ। ਗੁਰੂ ਜੀ ਨੇ ਪੁਛਿਆ, "ਤੂੰ ਕੌਣ ਹੈਂ?"। ਮਾਧੋਦਾਸ ਨੇ ਕਿਹਾ, "ਮਹਾਰਾਜ! ਮੈਂ ਆਪ ਜੀ ਦਾ ਬੰਦਾ ਹਾਂ"। ਫਿਰ ਗੁਰੂ ਜੀ ਨੇ ਬਚਨ ਕੀਤਾ, 'ਜੇ ਤੂੰ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ। ਬੰਦਾ ਉਹ ਹੁੰਦਾ ਹੈ ਜਿਸ ਨੂੰ ਜੋ ਕੰਮ ਆਖਿਆ ਜਾਵੇ ਉਹ ਪੂਰਾ ਕਰਦਾ ਹੈ। ਸੋ ਤੂੰ ਪੰਜਾਬ ਵਲ ਜਾ ਅਤੇ ਜ਼ਾਲਮਾਂ ਦਾ ਮਲੀਆ ਮੇਟ ਕਰ, ਗਰੀਬਾਂ ਦੀ ਰਖਿਆ ਕਰ"। ਬੰਦੇ ਨੇ ਸਤਿ ਬਚਨ

ਕਹਿ ਕੇ ਤਿਆਰੀ ਕਰ ਲਈ ਫਿਰ ਅੰਮ੍ਰਿਤ ਦੀ ਸ਼ਕਤੀ ਅਤੇ ਗੁਰੂ ਜੀ ਦੇ ਬਖਸ਼ੇ ਹੋਏ ਪੰਜ ਤੀਰਾਂ ਦੀ ਬਰਕਤ ਨਾਲ ਜਿਵੇਂ ਬੰਦੇ ਨੇ ਜ਼ੁਲਮੀ ਰਾਜ ਦੀ ਜੜ੍ਹ ਪਟੀ, ਉਹ ਸੰਸਾਰ ਦੇ ਸਾਹਮਣੇ ਹੈ। ਜਦੋਂ ਤੀਕ ਬੰਦਾ ਗੁਰੂ ਜੀ ਦੇ ਬਚਨਾਂ ਦੀ ਪਾਲਣਾ ਕਰਦਾ ਰਿਹਾ, ਫਤਿਹ ਬੰਦੇ ਦੇ ਪੈਰ ਚੁੰਮਦੀ ਰਹੀ, ਪਰ ਜਦੋਂ ਆਪ ਗੁਰੂ ਬਣ ਬੈਠਾ, ਗੁਰੂ ਬਚਨਾਂ ਤੋਂ ਬੇਮੁਖ ਹੋ ਗਿਆ ਤਾਂ ਸ਼ਕਤੀ ਹੀਣ ਹੋ ਗਿਆ। ਇਸ ਲਈ ਅਸਲੀ ਬੈਰਾਗੀ ਉਹ ਹੁੰਦਾ ਹੈ ਜਿਹੜਾ ਬੰਦਾ ਬਣ ਕੇ ਸਾਹਿਬ ਦੇ ਹੁਕਮ ਵਿਚ ਚਲਦਾ ਹੈ। ਬੰਦੇ ਦਾ ਕੰਮ ਬੰਦਗੀ ਕਰਨਾ ਹੈ ਅਤੇ ਬੰਦਗੀ ਤਾਂ ਹੁੰਦੀ ਜਦੋਂ ਬੈਰਾਗ ਹੁੰਦਾ ਹੈ।

ਗੁਰੂ ਜੀ ਦਾ ਬੈਰਾਗ ਡਿੰਭੀ ਵੈਰਾਗੀਆਂ ਤੋਂ ਲਖਾਂ ਕੋਹ ਪਰੇ ਹੈ। ਆਪ ਜੀ ਨੇ ਬਚਿੱਤਰ ਨਾਟਕ ਵਿੱਚ ਇਸ ਗੱਲ ਦਾ ਨਿਰਨਾ ਕਰ ਦਿੱਤਾ ਹੈ ਕਿ ਜਿਹੜਾ ਮਨੁੱਖ ਅਖਾਂ ਮੀਟ ਕੇ ਡਿੰਭ ਵਖਾਉਂਦਾ ਹੈ ਉਹ ਅੰਨੇ ਦੀ ਪਦਵੀ ਨੂੰ ਪਰਾਪਤ ਹੋਵੇਗਾ। ਆਪ ਜੀ ਨੇ ਪ੍ਰਭ-ਪਛਾਣ ਦੀ ਜੁਗਤੀ ਆਪਣੇ ਮਨ ਨੂੰ ਜਿੱਤਣਾ ਦੱਸਿਆ ਹੈ:—

ਅਪਨੋ ਮਨੁ ਕਰ ਮੋ ਜਿਹ ਆਨਾਂ ॥
ਪਾਰਬ੍ਰਹਮ ਕੋ ਤਿਨੀ ਪਛਾਨਾ ॥

ਇਸ ਲਈ ਸ਼ਬਦ ਹਜ਼ਾਰਿਆਂ ਵਿੱਚ ਆਤਮ ਦਰਸ਼ਨ ਕਰਨ ਲਈ ਇਉਂ ਉਪਦੇਸ ਦਿੱਤਾ ਹੈ:—

ਰੇ ਮਨ ! ਐਸੋ ਕਰ ਸੰਨਿਆਸਾ ॥
ਬਨ ਸੇ ਸਦਨ ਸਬੈ ਕਰ ਸਮਝਹੁ,
ਮਨਹੀਂ ਮਾਹਿ ਉਦਾਸਾ ॥ ੧ ॥ ਰਹਾਉ ॥
ਜਤ ਕੀ ਜਟਾ, ਜੋਗ ਕੋ ਮੰਜਨ, ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥੧॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ, ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤਤ ਕੋ ਦਰਸ਼ੇ, ਪਰਮ ਪੁਰਖ ਕਹ ਪਾਵੈ ॥੩॥੧॥

ਦੁਸ਼ਟ ਦਮਨ ਪਿਤਾ ਜੀ ਨੇ ਆਪ ਤੂੰ ਹੀ ਤੂੰ ਹੀ ਦਾ ਨਿਰੰਤਰ ਜਾਪ ਕੀਤਾ ਅਤੇ ਖ਼ਾਲਸੇ ਨੂੰ "ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ" ਦਾ ਉਪਦੇਸ਼ ਦੇ ਕੇ ਆਤਮ-ਬੈਰਾਗੀ ਬਣਾਇਆ। ਅਕਾਲ ਪੁਰਖ ਜੀ ਦੀ ਚਰਨੀਂ ਲਾ ਕੇ ਇਉਂ ਰਾਜ-ਜੋਗੀ ਬਨਣ ਦਾ ਸਬਕ ਸਿਖਾਇਆ ਤੇ ਸੁਖਾਂ ਦੇ ਸਾਗਰ ਨਾਲ ਮਿਲਾਪ ਕਰਾਇਆ:—

ਪ੍ਰਾਨੀ ! ਪਰਮ ਪੁਰਖ ਪਗ ਲਾਗੋ ॥
ਸੋਵਤ ਕਹਾ ਮੋਹ ਨਿੰਦ੍ਰਾ ਮੈ,
ਕਬਹੂੰ ਸੁਚਿਤ ਹ੍ਵੈ ਜਾਗੋ ॥੧॥ ਰਹਾਉ ॥
ਔਰਨ ਕਹਾ ਉਪਦੇਸਤ ਹੈ, ਪਸੁ ! ਤੋਹਿ ਪ੍ਰਬੋਧ ਨ ਲਾਗੋ ॥
ਸਿੰਚਤ ਕਹਾ ਪਰੇ ਬਿਖਿਯਨ ਕਹ, ਕਬਹੂ ਬਿਖੈ ਰਸ ਤਯਾਗੋ ॥੧॥
ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ ॥
ਸੰਗ੍ਰਹ ਕਰੋ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ ॥੨॥
ਜਾਤੇ ਦੂਖ ਪਾਪ ਨਹ ਭੇਟੈ, ਕਾਲ ਜਾਲ ਤੇ ਤਾਗੋ ॥
ਜੋ ਸੁਖ ਚਾਹੋ ਸਦਾ ਸਭਨ ਕੌ, ਤੌ ਹਰਿ ਕੇ ਰਸ ਪਾਗੋ ॥੩॥੩॥

[ ਰਾਮਕਲੀ ਪਾਤਿਸ਼ਾਹੀ ੧੦

ਬਸ ਗੁਰਸਿਖ ਤਾਂ ਇਹੋ ਜਿਹਾ ਬੈਰਾਗੀ ਬਣੇ ਅਤੇ ਪਰਮ ਪੁਰਖ ਦੇ ਚਰਨਾ ਵਿੱਚ ਲਿਵਲੀਨ ਹੋ ਕੇ ਬੇਨਤੀ ਕਰਦਾ ਰਹੇ:—

ਮੈਂ ਰੱਛਾ ਨਿਜ ਕਰ ਦੈ ਕਰਿਯੈ ॥
ਸਭ ਬੈਰਨ ਕੌ ਆਸ ਸੰਘਰਿਯੈ ॥
ਪੂਰਨ ਹੋਇ ਹਮਾਰੀ ਆਸਾ ॥
ਤੋਰ ਭਜਨ ਕੀ ਰਹੈ ਪਿਆਸਾ ॥

*

# ਅਲੌਕਿਕ ਬੈਰਾਗ—(ਹੇਮਕੁੰਟ ਦਰਸ਼ਨ)

'ਗੁਰ ਕਰਦਾ ਨਿਤ ਜੀਅ ਦਾਨਾ ਹੇ'

ਅੰਤਰਿ ਪ੍ਰੇਮ ਪਰਾਪਤਿ ਦਰਸਨੁ ॥
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥
ਅਹਿਨਿਸਿ ਨਿਰਮਲ ਜੋਤਿ ਸਬਾਈ,
ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥

[ਮਾਰੂ ਮ: ੧, ਪੰਨਾ ੧੦੩੨

ਸੰਨ ੧੯੪੭ ਤੋਂ ਪਹਿਲਾਂ ਜਿਨ੍ਹਾਂ ਸਿਖ ਵਿਦਵਾਨਾਂ, ਪਾਠਕ ਜਾਂ ਪ੍ਰੇਮੀਆਂ ਨੇ ਬਚਿਤ੍ਰ ਨਾਟਕ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੀ 'ਅਪਨੀ ਕਥਾ' ਪੜ੍ਹੀ ਜਾਂ ਸੁਣੀ ਸੀ, ਕੇਵਲ ਉਹੋ ਹੀ ਹੇਮਕੁੰਟ ਦੇ ਨਾਮ ਤੋਂ ਜਾਣੂ ਸਨ, ਪਰ ਇਸ ਵੇਲੇ ਇਸ ਅਸਥਾਨ ਦੇ ਨਾਮ ਤੋਂ ਸਿੱਖ ਧਰਮ ਦਾ ਬੱਚਾ ਬੱਚਾ ਜਾਣੂ ਹੈ, ਕਿਉਂਕਿ ਹਰੇਕ ਸਾਲ ਨੇੜੇ ਦੂਰ ਤੋਂ ਬਹੁਗਿਣਤੀ ਵਿਚ ਸਿੱਖ ਸੰਗਤਾਂ ਇਸ ਪਵਿੱਤਰ ਅਸਥਾਨ ਦੀ ਧੂੜੀ ਪ੍ਰਾਪਤ ਕਰਨ ਲਈ ਜਾਂਦੀਆਂ ਹਨ। ਅੱਜ ਕਲ੍ਹ ਤਾਂ ਹੇਮਕੁੰਟ ਦੇ ਅਸਥਾਨ ਸਬੰਧੀ ਕਈ ਛੋਟੇ ਛੋਟੇ ਟਰੈਕਟ ਯਾਤਰਾ ਏਜੰਸੀਆਂ ਦੇ ਪ੍ਰਬੰਧਕ ਪ੍ਰਕਾਸ਼ਤ ਕਰਵਾ ਕੇ ਵੰਡਦੇ ਰਹਿੰਦੇ ਹਨ।

ਸਭ ਤੋਂ ਪਹਿਲਾਂ ਪੰਡਿਤ ਤਾਰਾ ਸਿੰਘ ਨਰੋਤਮ ਨੇ ਇਸ ਬਾਰੇ ਆਪਣੇ ਵੀਚਾਰ ਪਰਗਟ ਕੀਤੇ ਸਨ, ਜਿਹੜੇ ਕਿ ਉਹਨਾਂ ਦਸਮ ਗ੍ਰੰਥ

ਦੇ ਕੋਸ਼ ਵਿਚ ਦਿੱਤੇ ਸਨ। ਉਸ ਤੋਂ ਮਗਰੋਂ ਸਿੱਖ ਸੰਗਤਾਂ ਵਿਚ ਇਸ ਅਸਥਾਨ ਦੀ ਭਾਲ ਕਰਨ ਲਈ ਉਮੰਗ ਉਠੀ, ਜਿਸ ਦੀ ਸਫਲਤਾ ਭਾਈ ਸੋਹਣ ਸਿੰਘ ਜੀ ਨੂੰ ਹੋਈ। ਉਹ ਆਪ ਬਿਖੜੀ ਘਾਟੀ ਤੇ ਔਖੇ ਪੈਂਡੇ 'ਚੋਂ ਲੰਘ ਕੇ ਉਸ ਤਪ-ਅਸਥਾਨ ਤੇ ਜਾ ਪਹੁੰਚੇ, ਜਿਸ ਦਾ ਸੰਕੇਤ ਬਚਿਤ੍ਰ ਨਾਟਕ ਵਿਚ ਇਉਂ ਦਿੱਤਾ ਹੋਇਆ ਹੈ :—

ਅਬ ਮੈਂ ਅਪਨੀ ਕਥਾ ਬਖਾਨੋ ॥
ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥
ਹੇਮਕੁੰਟ ਪਰਬਤ ਹੈ ਜਹਾਂ ॥
ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥...
ਹਮ ਤਹ ਅਧਿਕ ਤਪੱਸਿਆ ਸਾਧੀ ॥
ਮਹਾਕਾਲ ਕਾਲਿਕਾ ਅਰਾਧੀ ॥੨॥...
ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

[ਪਾ: ੧੦

ਭਾਈ ਸੋਹਣ ਸਿੰਘ ਜੀ ਨੇ ਭਾ: ਸਾ: ਵੀਰ ਸਿੰਘ ਜੀ ਨਾਲ ਅੰਮ੍ਰਿਤਸਰ ਆ ਕੇ ਉਕਤ ਅਸਥਾਨ ਬਾਰੇ ਵਿਚਾਰ ਵਟਾਂਦਰਾ ਕੀਤਾ। ਭਾਈ ਸੋਹਣ ਸਿੰਘ ਜੀ ਨੂੰ ਕੁਝ ਮਾਇਕ ਸਹਾਇਤਾ ਦਿੱਤੀ ਤਾਂ ਜੁ ਉਹ ਇਸ ਮਿਸ਼ਨ ਵਿਚ ਸਫਲ ਹੋ ਸਕਣ। ਭਾਈ ਸੋਹਣ ਸਿੰਘ ਜੀ ਨੇ ਵਾਹਿਗੁਰੂ ਜੀ ਦੇ ਬਖਸ਼ੇ ਹੋਏ ਬਲ ਨਾਲ ਕਾਫੀ ਘਾਲ ਘਾਲੀ ਜਿਹੜੀ ਕਿ ਉਨ੍ਹਾਂ ਦੀ ਅਮਰ ਯਾਦ ਹੈ। ਆਪ ਜੀ ਦੇ ਗੁਰਪੁਰੀ ਸਿਧਾਰਨ ਮਗਰੋਂ ਇਸ ਸੇਵਾ ਦਾ ਬੀੜਾ ਹੌਲਦਾਰ ਮੋਦਨ ਸਿੰਘ ਜੀ ਨੇ ਆਪਣੇ ਮੋਢਿਆਂ ਤੇ ਚੁਕਿਆ। ਸੰਗਤਾਂ ਵਿਚ ਇਸ ਪਵਿੱਤਰ-ਅਸਥਾਨ ਦੇ ਦਰਸ਼ਨਾਂ ਦੀ ਵਧ ਰਹੀ ਤਾਂਘ ਨੂੰ ਮੁਖ ਰਖਦੇ ਹੋਏ ਚੀਫ਼ ਖ਼ਾਲਸਾ ਦੀਵਾਨ ਦੇ ਪਤਵੰਤਿਆਂ ਨੇ ਇਸ ਬੰਨੇ ਆਪਣਾ ਧਿਆਨ ਦਿੱਤਾ ਅਤੇ ਤਪ-ਅਸਥਾਨ ਦੀ ਇਮਾਰਤ-ਉਸਾਰੀ ਦਾ ਕੰਮ ਨੇਪਰੇ ਚਾੜ੍ਹਨ ਲਈ 'ਹੇਮਕੁੰਟ ਟ੍ਰਸਟ' ਨਾਉਂ ਦੀ ਸੰਸਥਾ ਸਥਾਪਨ ਕਰ ਦਿੱਤੀ। ਇਹ ਸਭ

ਕੁਝ ਭਾਈ ਸਾ: ਵੀਰ ਸਿੰਘ ਜੀ ਦੀ ਵੀਚਾਰ ਸੰਮਤੀ ਦਾ ਫਲ-ਸਰੂਪ ਸੀ। ਜਦੋਂ ਪਹਿਲੀ ਵਾਰ ਭਾ: ਸਾਹਿਬ ਅਤੇ ਰਾਗੀ ਜੱਥਾ ਭਾ: ਸੁਧ ਸਿੰਘ ਪਰਧਾਨ ਸਿੰਘ ਤਪ-ਅਸਥਾਨ ਤੇ ਗਏ ਸਨ ਤਾਂ ਉਥੇ ਇਕ ਦੂਜੇ ਦੀ ਗੱਲ ਸੁਣਾਈ ਨਹੀਂ ਸੀ ਦਿੰਦੀ। ਰਸਤੇ ਵਿਚ ਵੀ ਕਈ ਪ੍ਰਕਾਰ ਦੀਆਂ ਬੂਟੀਆਂ ਸਨ ਜਿਨ੍ਹਾਂ ਵਿਚੋਂ ਕਈ ਬੂਟੀਆਂ ਦੇ ਸੁੰਘਣ ਨਾਲ ਮਨੁੱਖ ਬੇਹੋਸ਼ ਹੋ ਜਾਂਦਾ ਸੀ। ਓਦੋਂ ਨੇੜੇ ਤੇੜ ਕੋਈ ਮਾੜੀ ਜਿਹੀ ਵਸੋਂ ਵੀ ਨਹੀਂ ਸੀ। ਸੋ ਜਿਨ੍ਹਾਂ ਗੁਰਮੁਖਾਂ ਨੇ ਇਸ ਅਸਥਾਨ ਦੀ ਪਹਿਲਾਂ ਪਹਿਲਾਂ ਪਦ-ਯਾਤਰਾ ਕੀਤੀ ਸੀ ਉਹ ਧੰਨਤਾ-ਯੋਗ ਹਨ, ਕਿਉਂਕਿ ਐਨੇ ਜਫਰ ਜਾਲ ਕੇ ਉਹ ਜਗਿਆਸੂ ਹੀ ਪਹੁੰਚ ਸਕਦੇ ਸਨ ਜਿਨ੍ਹਾਂ ਅੰਦਰ ਤੀਬਰ ਪ੍ਰੇਮ ਹੋਵੇ।

ਅੱਜ ਕਲ੍ਹ ਇਸ ਅਸਥਾਨ ਦੀ ਯਾਤਰਾ ਕਰਨੀ ਕੋਈ ਔਖੀ ਨਹੀਂ ਰਹੀ, ਕਿਉਂ ਕਿ ਹੁਣ ਬੱਦਰੀ ਨਰਾਇਣ ਤਕ ਬੱਸਾਂ ਜਾਂਦੀਆਂ ਹਨ। ਰਸਤੇ ਵਿਚ ਗੁਰਦਵਾਰਾ ਗੋਬਿੰਦ ਘਾਟ ਤੋਂ ਹੇਮਕੁੰਟ ਵਲ ਸੜਕ ਮੁੜਦੀ ਹੈ ਜਿਥੋਂ ਚੜ੍ਹਾਈ ਵਾਲਾ ਪੰਧ ਸ਼ੁਰੂ ਹੁੰਦਾ ਹੈ। ਪਹਿਲਾਂ ਤਾਂ ਹੇਮਕੁੰਟ ਦੇ ਯਾਤਰੂਆਂ ਲਈ ਟਿਕਣ ਲਈ ਚੱਟੀਆਂ ਬਣੀਆਂ ਹੋਈਆਂ ਸਨ, ਪਰ ਜਿਉਂ ਜਿਉਂ ਸੰਗਤਾਂ ਦੀ ਆਵਾਜਾਈ ਵਧਣ ਲਗ ਗਈ, ਰਸਤੇ ਵਿਚ ਗੁਰਦੁਆਰੇ ਉਸਾਰਨ ਦਾ ਪ੍ਰੋਗਰਾਮ ਵੀ ਉਲੀਕਿਆ ਗਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ੧੯੫੯ ਵਿਚ ਰਸਤੇ ਵਿਚ ਗੁਰਦੁਆਰਿਆਂ ਦੀ ਉਸਾਰੀ ਦਾ ਸੁਝਾਉ ਸੰਤ ਬਲਵੰਤ ਸਿੰਘ ਜੀ ਨੇ ਗੁਰਦਵਾਰਾ ਗੋਬਿੰਦ ਘਾਟ ਵਿਚ ਸੰਗਤਾਂ ਦੇ ਸਾਹਮਣੇ ਰੱਖਿਆ ਸੀ ਤੇ ਇਸ ਕੰਮ ਲਈ ਸੰਗਤਾਂ ਨੇ ਹਜ਼ਾਰਾਂ ਰੁਪਏ ਉਗਰਾਹੀ ਦੇ ਰੂਪ ਵਿਚ ਲਿਖਵਾਏ ਸਨ ਤੇ ਕਈ ਪਰੇਮੀਆਂ ਨੇ ਨਕਦ ਵੀ ਭੇਟਾ ਕੀਤੀ ਸੀ।

ਤਪ-ਅਸਥਾਨ ਤੇ ਪਹੁੰਚ ਕੇ ਜਗਿਆਸੂ ਨੂੰ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਕਿ ਉਹ ਬੇਗਮਪੁਰੇ ਦਾ ਵਾਸੀ ਬਣ ਗਿਆ ਹੋਵੇ। ਉਥੇ ਪਹੁੰਚ ਕੇ ਵਸਦੀ ਦੁਨੀਆਂ ਨਾਲੋਂ ਸੰਪਰਕ ਟੁੱਟ ਜਾਂਦਾ ਹੈ।

ਇਸ ਅਸਥਾਨ ਤੇ ਬਹੁਤ ਹੀ ਨਿੱਘੀ ਇਕਾਂਤ ਹੈ। ਚਾਨਣੀ ਰਾਤ ਵਿਚ ਜਦੋਂ ਦੁੱਧ ਵਰਗੀ ਚਿੱਟੀ ਬਰਫ ਤੇ ਚੰਨ ਦੀਆਂ ਰਿਸ਼ਮਾਂ ਪੈਂਦੀਆਂ ਹਨ ਤਾਂ ਉਨ੍ਹਾਂ ਦੀ ਲਿਸ਼ਕ ਨਾਲ ਇਕ ਅਜਿਹਾ ਅਸਚਰਜ ਕੁਦਰਤੀ ਦ੍ਰਿਸ਼ ਬੱਝਦਾ ਹੈ। ਜਿਸ ਨੂੰ ਵੇਖਣ ਵਾਲਾ ਹੀ ਜਾਣਦਾ ਹੈ। ਉਥੇ ਦਿਨ, ਵਾਰ, ਥਿਤ, ਸਭ ਕੁਝ ਭੁੱਲ ਜਾਂਦੇ ਹਨ। ਉਥੇ ਰਾਜ ਤੇ ਮਾਲ ਦਾ ਸ਼ੋਰ ਸੁਣਾਈ ਨਹੀਂ ਦਿੰਦਾ। ਇਥੋਂ ਤਕ ਕਿ ਪੰਛੀ ਵੀ ਕੋਈ ਟਾਵਾਂ ਟਾਵਾਂ ਹੀ ਨਜ਼ਰੀਂ ਪੈਂਦਾ ਹੈ, ਉਹ ਵੀ ਉਦੋਂ ਜਦੋਂ ਸੂਰਜ ਆਪਣੀਆਂ ਕਿਰਨਾਂ ਖਿਲਾਰੇ, ਵਰਨਾ ਨਹੀਂ।

... ... ... ...

ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ, ਇਕ ਵਾਰੀ ਗੁਰ-ਸਿਖ ਵੀਰਾਂ ਦਾ ਜੱਥਾ ਲੈ ਕੇ ਸ੍ਰੀ ਹੇਮਕੁੰਟ ਦੀ ਯਾਤਰਾ ਲਈ ਗਏ ਤਾਂ ਉਸ ਜੱਥੇ ਵਿਚ ਇਕ ਬੜੇ ਪਿਆਰ ਵਾਲੀ ਬੀਬੀ ਵੀ ਸ਼ਾਮਲ ਸੀ। ਹਰ ਸਾਲ ਵਾਂਗ ਜਦੋਂ ਤਪ-ਅਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਅੰਮ੍ਰਿਤ ਬਾਣੀ ਦਾ ਸ੍ਰੀ ਅਖੰਡ ਪਾਠ ਅਰੰਭ ਹੋਇਆ ਤਾਂ ਬਾਕੀ ਪ੍ਰੇਮੀ ਪਾਠੀਆਂ ਨਾਲ ਉਸ ਬੀਬੀ ਨੇ ਵੀ ਪਾਠ ਦੀ ਵਾਰੀ ਦੇਣ ਲਈ ਆਪਣਾ ਨਾਮ ਲਿਖਾਇਆ। ਬੀਬੀ ਦੇ ਗਲੇ ਦੀ ਮਧੁਰਤਾ, ਹਿਰਦੇ ਦਾ ਪ੍ਰੇਮ ਸੁਰਤਿ ਦਾ ਟਿਕਾਅ ਇਕ ਵਿਲੱਖਣ ਜਿਹਾ ਸੀ। ਜਦੋਂ ਉਸ ਨੇ ਮਹਾਰਾਜ ਜੀ ਦੀ ਤਾਬਿਆ ਬੈਠ ਕੇ ਪਾਠ ਕਰਨਾ ਅਰੰਭ ਕੀਤਾ ਤਾਂ ਸਰੋਤਿਆਂ ਨੂੰ ਕੋਈ ਅਕਹਿ ਜਿਹਾ ਰਸ ਆਇਆ। ਸਾਰੇ ਇਉਂ ਅਨੁਭਵ ਕਰਦੇ ਸਨ ਜਿਵੇਂ ਇਸ ਬੀਬੀ ਦੀ ਸੁਰਤਿ ਅਕਾਸ਼ੀ ਮੰਡਲਾਂ ਤੇ ਚੜ੍ਹੀ ਹੋਈ ਹੋਵੇ। ਬੀਬੀ ਦਾ ਹਿਰਦਾ ਗੁਰਬਾਣੀ ਦੇ ਪ੍ਰੇਮ-ਬਾਣਾਂ ਨਾਲ ਇਉਂ ਵਿੰਨਿਆ ਪਿਆ ਸੀ ਜਿਵੇਂ ਗੁਰੂ ਰਾਮਦਾਸ ਜੀ ਨੇ ਸੂਹੀ ਰਾਗ ਦੇ ਹੇਠ ਲਿਖੇ ਸ਼ਬਦ ਵਿਚ ਪ੍ਰੇਮ-ਅਵਸਥਾ ਦੱਸੀ ਹੈ :—

ਗੁਰ ਮੁੰਦਰ ਮੰਹਨੁ ਪਾਇ ਕਰੇ,
ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥
ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ,
ਮਨੁ ਆਸ ਚਿੰਤ ਵਿਸਾਰਿਆ ॥
ਮੈ ਅੰਤਰਿ ਵੇਦਨ ਪ੍ਰੇਮ ਕੀ,
ਗੁਰ ਦੇਖਤ ਮਨੁ ਸਾਧਾਰਿਆ ॥
ਵਡਭਾਗੀ ਪ੍ਰਭ ਆਇ ਮਿਲੁ,
ਜਨ ਨਾਨਕ ਖਿਨੁ ਖਿਨੁ ਵਾਰਿਆ ॥

[ਪੰਨਾ ੭੭੬

ਬੀਬੀ ਨੂੰ ਪਾਠ ਕਰਦਿਆਂ ਕਈ ਘੰਟੇ ਲੰਘ ਗਏ, ਕੋਈ ਅਕੇਵਾਂ ਜਾਂ ਥਕੇਵਾਂ ਨਹੀਂ ਸੀ। ਇਕੋ ਰੰਗ ਤੇ ਸੁਰਤ ਵਿਚ ਪਾਠ ਹੁੰਦਾ ਰਿਹਾ। ਪਾਠ ਕਰਦਿਆਂ ਕਰਦਿਆਂ ਜਦੋਂ ਬੀਬੀ ਹੇਠ ਲਿਖੇ ਸ਼ਬਦ ਤੇ ਪਹੁੰਚੀ–

ਮਾਰੂ ਮਹਲਾ ੫ ਸੋਲਹੇ ॥

ੴ ਸਤਿਗੁਰ ਪ੍ਰਸਾਦਿ ॥

ਗੁਰੁ ਗੋਪਾਲੁ ਗੁਰੁ ਗੋਵਿੰਦਾ ॥
ਗੁਰੁ ਦਇਆਲੁ ਸਦਾ ਬਖਸਿੰਦਾ ॥
ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ,
ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥
ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥
ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ,
ਗੁਰੁ ਕਾਟੇ ਅਪਮਾਨਾ ਹੇ ॥੨॥

ਗੁਰ ਕਾ ਸੇਵਕੁ ਨਰਕਿ ਨਾ ਜਾਏ ॥
ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
ਗੁਰ ਕਾ ਸੇਵਕੁ ਸਾਧ ਸੰਗੁ ਪਾਏ,
ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥

[ਪੰਨਾ ੧੦੭੫

ਜਦੋਂ ਇਸ ਸ਼ਬਦ ਦੀ ਅੱਧੀ ਪੰਕਤੀ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਨੂੰ ਬੀਬੀ ਨੇ ਪੜ੍ਹਿਆ ਤਾਂ ਬੀਬੀ ਦੀ ਸੁਰਤਿ ਦਾ ਜੋੜ ਇਸ ਪੰਕਤੀ ਨਾਲ ਪਿਉਂਦ ਹੋ ਗਿਆ । ਅੰਤਰ-ਆਤਮੇ ਇਤਨੀ ਪ੍ਰਬਲ ਪ੍ਰੀਤਿ ਬਣ ਗਈ ਜਿਹੜੀ ਨਾ ਤੋੜਿਆਂ ਤੁਟਦੀ ਸੀ, ਨਾ ਛੋੜਿਆਂ ਛੁਟਦੀ ਸੀ। ਬੀਬੀ ਦਾ ਆਤਮਾ ਦ੍ਰਵ ਗਿਆ, ਉਸ ਨੂੰ ਹਰ ਸਭ ਕੁਝ ਹੀ ਨਹੀਂ, ਆਪਣਾ ਆਪ ਵੀ ਭੁਲ ਗਿਆ ਸੀ। ਉਸ ਦੀ ਰਸਨਾ ਤੇ ਇਕ ਹੀ ਪੰਕਤੀ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਨੇ ਨਿਵਾਸ ਕਰ ਲਿਆ।

'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਇਸ ਪੰਕਤੀ ਦੀ ਲਗਾਤਾਰ ਧੁਨੀ ਲਾਉਂਦਿਆਂ ਲਾਉਂਦਿਆਂ ਕਈ ਘੰਟੇ ਲੰਘ ਗਏ । ਬਾਕੀ ਦੇ ਸਤ ਸੰਗੀ ਜਿਥੇ ਇਹ ਪ੍ਰੇਮ-ਖੇਡ ਵੇਖ ਕੇ ਅਸਚਰਜ ਹੋ ਰਹੇ ਸਨ, ਉਥੇ ਕਈਆਂ ਨੂੰ ਇਹ ਚਿੰਤਾ ਸੀ ਕਿ ਕਿਤੇ ਪਾਠ ਖੰਡਤ ਨਾ ਹੋ ਜਾਵੇ। ਜਦੋਂ ਬਹੁਤ ਸਮਾਂ ਲੰਘ ਗਿਆ ਤਾਂ ਕੁਝ ਪਰੇਮੀ ਸੰਤਾਂ ਕੋਲ਼ ਆਏ। ਬੇਨਤੀ ਕਰਨ ਲਗੇ, "ਸੰਤ ਜੀ ! ਬੀਬੀ ਤਾਂ ਪਰੇਮ ਮਗਨ ਹੋਕੇ ਇਕੋ ਪੰਕਤੀ ਦੀ ਰਟ ਲਾਈ ਜਾ ਰਹੀ ਹੈ; ਇਸ ਤਰ੍ਹਾਂ ਸ੍ਰੀ ਅਖੰਡ ਪਾਠ ਦਾ ਭੋਗ ਸਮੇਂ ਸਿਰ ਕਿਵੇਂ ਪੈ ਸਕੇਗਾ ? ਕੀ ਪ੍ਰਚਲਤ ਮਰਯਾਦਾ ਦੀ ਉਲੰਘਣਾ ਨਹੀਂ ਹੋਵੇਗੀ ? ਫਿਰ ਇਥੋਂ ਦੇ ਮੌਸਮ ਦਾ ਕੁਝ ਪਤਾ ਨਹੀਂ, ਵਾਪਸੀ ਲਈ ਵੀ ਕਮਰਕਸੇ ਕਰਨੇ ਹਨ। ਤੁਸੀਂ ਇਸ ਬਾਰੇ ਕੋਈ ਹੱਲ ਸੋਚੋ।"

ਸੰਤਾਂ ਨੇ ਬੜੇ ਪਿਆਰ ਤੇ ਧੀਰਜ ਨਾਲ ਸਾਥੀਆਂ ਦੇ ਬਚਨ-

ਵਿਚਾਰ ਸੁਣੇ, ਵਿਚਾਰੇ ਅਤੇ ਸੋਚੀਂ ਪੈ ਗਏ। ਗੁਰਮਤਿ ਪ੍ਰਚਾਰਨ ਬੁੱਧੀ ਹੋਣ ਦਾ ਸਦਕਾ ਆਪ ਜੀ ਨੇ ਸੰਗਤਾਂ ਨਾਲ ਆਪਣੇ ਵਿਚਾਰਾਂ ਦੀ ਸਾਂਝ ਕਰਦੇ ਹੋਏ ਇਉਂ ਆਖਿਆ, "ਸਾਧ ਸੰਗਤ ਜੀ ! ਇਸ ਗੁਰਮੁਖ ਬੀਬੀ ਦੀ ਪਵਿੱਤਰ ਆਤਮਾ ਗੁਰੂ ਚਰਨਾਂ ਵਿਚ ਸਮਾਈ ਹੋਈ ਹੈ, ਇਸ ਤਰ੍ਹਾਂ ਦੀ ਇਕ-ਮਿਕ ਹੋਈ ਸੁਰਤਿ ਨੂੰ ਤੋੜਨ ਦਾ ਹੀਆ ਕਿਸੇ ਨੂੰ ਵੀ ਨਹੀਂ ਪੈ ਸਕਦਾ। ਹਾਂ ਜੇ ਸਾਧ ਸੰਗਤ ਦੀ ਪਰਵਾਨਗੀ ਹੋਵੇ ਤਾਂ ਗੁਰਮਤਿ ਦੀ ਇਹ ਜੁਗਤੀ ਹੈ ਕਿ ਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸ ਕਰ ਕੇ ਇਸ ਬੀਬੀ ਪਾਸੋਂ ਪਾਠ ਦੀ ਪੰਕਤੀ ਲੈਕੇ ਪਾਠ ਨੂੰ ਅਗੇ ਚਲੰਤ ਕੀਤਾ ਜਾਵੇ।" ਅੰਤ ਨੂੰ ਵੀਚਾਰ ਕਰਦੇ ਹੋਏ ਇਹੋ ਗੁਰਮਤਾ ਪਾਸ ਕੀਤਾ ਗਿਆ। ਅਤੇ ਇਕ ਹੋਰ ਪਰੇਮੀ ਨੂੰ ਪਾਠ ਦੀ ਸੇਵਾ ਤੇ ਲਾ ਦਿੱਤਾ। ਨਵੇਂ ਪਾਠੀ ਨੇ ਭਾਵੇਂ ਪਾਠ ਕਰਨਾ ਅਰੰਭ ਕਰ ਦਿੱਤਾ ਪਰ ਉਸ ਬੀਬੀ ਦੀ ਅਵਸਥਾ ਵਿਚ ਕੋਈ ਫਰਕ ਨਾ ਪਿਆ, ਉਹ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਦੀ ਧੁਨੀ ਉਸੇ ਰੰਗ ਵਿਚ ਲਾਉਂਦੀ ਰਹੀ। ਕੁਝ ਚਿਰ ਮਗਰੋਂ ਉਹ ਚੁਪ ਹੋ ਗਈ। ਉਸ ਵੇਲੇ ਉਸ ਦੀ ਅਵਸਥਾ ਇਉਂ ਬਣੀ ਹੋਈ ਜਾਪਦੀ ਸੀ :—

ਮਨ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ,
ਜਿਉ ਮਾਤ ਸੁਤੇ ॥

[ਪੰ: ੪੫੨

ਸੁਖ ਸਾਗਰ ਦੇ ਚਰਨ-ਕਵਲਾਂ ਨਾਲ ਉਸ ਦੀ ਡੋਰੀ ਲਗੀ ਹੋਈ ਅਤੇ ਮਨ ਪਰੇਮ ਦੀ ਖੋਰੀ ਲਾਲ ਵਿੰਨਿਆ ਹੋਇਆ ਸੀ। ਬੀਬੀ ਦੇ ਬੁਲ੍ਹ ਬੰਦ ਹੋ ਚੁਕੇ ਸਨ। ਉਸ ਦਾ ਸੀਸ ਸਹਿਜੇ ਸਹਿਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਲੰਘ ਕੋਲ, ਸ਼ਰਨੀ ਜਾ ਪਿਆ। ਰਾਤ ਲੰਘ ਗਈ, ਪਰ ਬੀਬੀ ਨੇ ਸਿਰ ਨੂੰ ਉਤੇ ਨਾ ਕੀਤਾ। ਜਦੋਂ ਸਵੇਰ

ਹੋਈ, ਸ੍ਰੀ ਅਖੰਡ ਪਾਠ ਦਾ ਭੋਗ ਪਿਆ ਤਾਂ ਵੀ ਬੀਬੀ ਸੁੰਨ-ਸਮਾਧੀ ਵਿਚ ਲੀਨ ਰਹੀ। ਪਾਠ ਦੇ ਭੋਗ ਮਗਰੋਂ ਗੁਰਬਾਣੀ ਦਾ ਰਸ-ਭਿੰਨੜਾ ਕੀਰਤਨ ਹੋਇਆ, ਉਪਰੰਤ ਅਰਦਾਸ ਕੀਤੀ ਗਈ, ਪਰ ਬੀਬੀ ਗੁਰ-ਬਾਣੀ ਦੇ ਵਿਸਮਾਦਕ ਰੰਗ ਵਿਚ ਮਸਤ ਸੀ। ਅਰਦਾਸ ਉਪਰੰਤ ਬੀਬੀ ਦੇ ਸਰੀਰਕ, ਅੰਗ ਕੁਝ ਹਰਕਤ ਵਿਚ ਆਉਣ ਲਗੇ। ਇਉਂ ਭਾਸਣ ਲੱਗਾ ਜਿਵੇਂ ਉਸ ਦੀ ਸੁਰਤਿ ਅਰਸ਼ੀ ਮੰਡਲਾਂ ਤੋਂ ਸਹਿਜੇ ਸਹਿਜੇ ਫਰਸ਼ੀ ਮੰਡਲਾਂ ਤ ਉਤਰਨ ਵਾਲੀ ਹੈ। ਸੰਗਤਾਂ ਦਾ ਧਿਆਨ ਉਸ ਬੀਬੀ ਵਲ ਲਗਾ ਹੋਇਆ ਸੀ। ਹੁਣ ਬੀਬੀ ਦੇ ਫਰਕਦੇ ਸਰੀਰ ਵਿਚੋਂ ਝਰਨਾਟਾਂ ਛਿੜੀਆਂ ਅਨੁਭਵ ਹੁੰਦੀਆਂ ਸਨ। ਅਰਦਾਸ ਮਗਰੋਂ ਗੁਰਦੇਵ ਜੀ ਦਾ ਪਵਿਤਰ ਹੁਕਮਨਾਮਾ ਹੋ ਕੇ ਕੜਾਹ ਪ੍ਰਸ਼ਾਦ ਦੀ ਪਾਵਨ ਦੇਗ ਵਰਤਾਈ ਗਈ। ਹੁਣ ਬੀਬੀ ਦਾ ਸਰੀਰ ਚੰਗੀ ਤਰ੍ਹਾਂ ਹਿੱਲਣ ਜੁਲਣ ਲੱਗਾ, ਇਉਂ ਜਾਪਦਾ ਸੀ ਹੁਣ ਉਹ ਉਠ ਬੈਠੇਗੀ। ਜਦੋਂ ਹੀ ਬੀਬੀ ਜੀ ਨੇ ਸਿਰ ਚੁਕਿਆ ਤਾਂ ਸੰਗਤਾਂ ਨੇ ਆਲੇ ਦੁਆਲੇ ਝੁਰਮਟ ਪਾ ਲਿਆ। ਬੀਬੀ ਵਿਸਮਾਦੀ ਰੰਗਾਂ 'ਚੋਂ ਉਠੀ, ਪਰ ਬਿਰਤੀ ਅਜੇ ਉਥਾਨ ਨਹੀਂ ਸੀ ਹੋਈ, ਚੌਂਕੜਾ ਮਾਰ ਕੇ ਬੈਠੀ ਰਹੀ। ਕੋਲ ਬੈਠੀ ਸੰਗਤ ਇਹੋ ਆਖੇ, 'ਬੀਬੀ ਜੀ ! ਤੁਸੀਂ ਧੰਨ ਹੋ ! ਤੁਸੀਂ ਵਡੇ ਭਾਗਾਂ ਵਾਲੇ ਹੋ। ਤੁਹਾਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋ ਗਏ ਨੇ ਨਾ ! ਅੱਛਾ ਸਾਡੇ ਤੇ ਮਿਹਰ ਕਰੋ, ਕੀਤੇ ਦਰਸ਼ਨਾਂ ਦੀ ਝਲਕ ਬਾਰੇ ਕੁਝ ਦਸੋ ਨਾ !' ਉਹ ਵੱਡੇ ਭਾਗਾਂ ਵਾਲੀ ਬੀਬੀ ਸਭ ਦੀਆਂ ਗੱਲਾਂ ਸੁਣਦੀ ਰਹੀ। ਪਰ—

'ਗਲ ਨਾ ਬਾਹਰ ਨਿਕਲੇ, ਹੁਕਮੀ ਬੰਦੇ ਕਾਰ ਕਰਾਰੀ'

ਵਾਂਗ ਚੁਪ ਰਹੀ। ਕਿਸੇ ਨੂੰ ਕੋਈ ਉਤਰ ਨਾ ਦਿੱਤਾ। ਉਸ ਦੇ ਨੇਤਰ ਅਜੇ ਵੀ ਚੋਜੀ ਪ੍ਰੀਤਮ, ਹੇਮਕੁੰਟ ਦੇ ਤਪੱਸਵੀ ਦੇ ਦਰਸ਼ਨੀ ਰੰਗਾਂ ਵਿਚ ਰਤੇ ਪਏ ਸਨ। ਸੰਗਤਾਂ ਉਸ ਕੋਲੋਂ ਨੂਰੀ ਦਰਸ਼ਨ ਦਾ ਗੁਝਾ ਭੇਦ ਪੁਛਣਾ ਚਾਹੁੰਦੀਆਂ ਸਨ, ਪਰ ਉਸ ਨੂੰ 'ਲੁਕੇ ਰਹਿਣ ਦੀ

ਚਾਹਨਾ' ਸੀ। ਉਹ ਆਪਣਾ ਮੂੰਹ ਖੋਲ੍ਹਣਾ ਨਹੀਂ ਸੀ ਚਾਹੁੰਦੀ, ਕਿਉਂ ਕਿ ਉਹ ਰਸ ਨਾਲ ਭਰਪੂਰ ਸੀ :—

ਮਿਲਿ ਸਖੀਆ ਪੁਛਹਿ, ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥
[ਪੰ: ੪੫੯

ਪਰ ਸੰਗਤਾਂ ਇਸ ਅਲੌਕਿਕ ਬੈਰਾਗ-ਖੇਡ ਨੂੰ ਪੁੱਛਣ ਲਈ ਬੜੀਆਂ ਉਤਾਵਲੀਆਂ ਸਨ। ਜਦੋਂ ਸੰਗਤਾਂ ਨੇ ਬੀਬੀ ਦਾ ਖਹਿੜਾ ਨਾ ਛਡਿਆ ਅਤੇ ਮੁੜ ਮੁੜ ਕੇ ਦਰਸ਼ਨ ਝਲਕਾਂ ਦੀ ਸਿੱਕ ਪਰਗਟ ਕੀਤੀ ਤਾਂ ਬੀਬੀ ਜੀ ਨੇ ਆਪਣੇ ਰਸ-ਭਰੇ ਬੁਲ੍ਹਾਂ ਨੂੰ ਖੋਲ੍ਹਿਆ ਅਤੇ ਆਖਣ ਲੱਗੀ, "ਸੰਗਤ ਜੀ! ਬੰਦ ਬੋਤਲ ਦਾ ਢੱਕਣ ਨਾ ਖੋਲ੍ਹੋ, ਕਿਉਂ ਕਿ ਖੋਲ੍ਹਣ ਨਾਲ ਪ੍ਰੇਮ-ਸੁਗੰਧੀ ਉਡਣ ਦਾ ਡਰ ਹੁੰਦਾ ਹੈ।" ਪਰੰਤੂ ਅਜਿਹੇ ਸਮੇਂ ਤੇ ਗਿਆਨ ਵਾਲੀਆਂ ਗੱਲਾਂ ਨੂੰ ਕੌਣ ਸੁਣਦਾ ਹੈ, ਹਰੇਕ ਨੂੰ ਰੀਝ ਹੁੰਦੀ ਹੈ ਕਿ ਉਨ੍ਹਾਂ ਨੂੰ ਕੋਈ ਬਖਸ਼ੀ ਹੋਈ ਆਤਮਾ ਆਪਣੀ ਹਡ-ਬੀਤੀ ਸੁਣਾ ਕੇ ਦਰਸ਼ਨ-ਪਰਸਨ ਦਾ ਪੰਧ ਵਿਖਾਏ। ਜਦੋਂ ਸੰਗਤਾਂ ਨੇ ਬਹੁਤ ਤਰਲੇ ਕੱਢੇ ਤਾਂ ਬੀਬੀ ਦਾ ਮਨ ਪੰਘਰਿਆ, ਸਾਈਂ ਦੇ ਰੰਗਾਂ 'ਚ ਰੰਗੀ ਹੋਈ ਬੀਬੀ ਨੇ ਆਪਣੀ ਵਿਸਮਾਦੀ ਕਹਾਣੀ ਸੁਣਾਉਣੀ ਆਰੰਭ ਕੀਤੀ, "ਸਾਧ ਸੰਗਤ ਜੀਉ! ਸ੍ਰੀ ਗਰੂ ਗਰੰਥ ਸਾਹਿਬ ਜੀ ਦੀ ਅੰਮ੍ਰਿਤ ਮਈ ਬਾਣੀ ਦਾ ਪਾਠ ਕਰਦਿਆਂ ਮੇਰੀ ਸੁਰਤਿ ਅਰਸ਼ੀ ਬਾਣੀ ਵਿਚ ਖੁਭ ਗਈ; ਮੇਰਾ ਧਿਆਨ, ਸਤਿਗੁਰੂ ਜੀ ਦੀ ਬਾਣੀ ਦਾ ਗਿਆਨ ਬਣ ਗਿਆ। ਮੇਰੀ ਰਸਨਾ ਤੇ ਜਦੋਂ 'ਗੁਰ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਤੁਕ ਆਈ ਤਾਂ ਮੈਨੂੰ ਇਸ ਵਿਚੋਂ ਗੁੰਗੇ ਦੀ ਮਠਿਆਈ ਵਾਲਾ ਸੁਆਦ ਆਉਣ ਲੱਗ ਪਿਆ। ਜਿਉਂ ਜਿਉਂ ਮੈਂ ਇਸ ਪੰਕਤੀ ਨੂੰ ਪੜ੍ਹਦੀ ਗਈ ਤਿਉਂ ਤਿਉਂ ਮੇਰੀ ਸੁਰਤਿ ਅਕਾਸ਼ੀ ਮੰਡਲਾਂ ਵਿਚ ਚੜ੍ਹਦੀ ਗਈ। ਉਹ ਅਗੰਮੀ ਰਸ ਵਰਨਣ ਤੋਂ ਬਾਹਰਾ ਹੈ। ਮੈਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਰੰਗ ਵਿਚ ਦੀਦਾਰ ਹੋਏ। ਮੈਂ

ਹੋਈ, ਸ੍ਰੀ ਅਖੰਡ ਪਾਠ ਦਾ ਭੋਗ ਪਿਆ ਤਾਂ ਵੀ ਬੀਬੀ ਸੁੰਨ-ਸਮਾਧੀ ਵਿਚ ਲੀਨ ਰਹੀ। ਪਾਠ ਦੇ ਭੋਗ ਮਗਰੋਂ ਗੁਰਬਾਣੀ ਦਾ ਰਸ-ਭਿੰਨੜਾ ਕੀਰਤਨ ਹੋਇਆ, ਉਪਰੰਤ ਅਰਦਾਸ ਕੀਤੀ ਗਈ, ਪਰ ਬੀਬੀ ਗੁਰ-ਬਾਣੀ ਦੇ ਵਿਸਮਾਦਕ ਰੰਗ ਵਿਚ ਮਸਤ ਸੀ। ਅਰਦਾਸ ਉਪਰੰਤ ਬੀਬੀ ਦੇ ਸਰੀਰਕ, ਅੰਗ ਕੁਝ ਹਰਕਤ ਵਿਚ ਆਉਣ ਲਗੇ। ਇਉਂ ਭਾਸਣ ਲੱਗਾ ਜਿਵੇਂ ਉਸ ਦੀ ਸੁਰਤਿ ਅਰਸ਼ੀ ਮੰਡਲਾਂ ਤੋਂ ਸਹਿਜੇ ਸਹਿਜੇ ਫਰਸ਼ੀ ਮੰਡਲਾਂ ਤ ਉਤਰਨ ਵਾਲੀ ਹੈ। ਸੰਗਤਾਂ ਦਾ ਧਿਆਨ ਉਸ ਬੀਬੀ ਵਲ ਲਗਾ ਹੋਇਆ ਸੀ। ਹੁਣ ਬੀਬੀ ਦੇ ਫਰਕਦੇ ਸਰੀਰ ਵਿਚੋਂ ਝਰਨਾਟਾਂ ਛਿੜੀਆਂ ਅਨੁਭਵ ਹੁੰਦੀਆਂ ਸਨ। ਅਰਦਾਸ ਮਗਰੋਂ ਗੁਰਦੇਵ ਜੀ ਦਾ ਪਵਿਤਰ ਹੁਕਮਨਾਮਾ ਹੋ ਕੇ ਕੜਾਹ ਪ੍ਰਸ਼ਾਦ ਦੀ ਪਾਵਨ ਦੇਗ ਵਰਤਾਈ ਗਈ। ਹੁਣ ਬੀਬੀ ਦਾ ਸਰੀਰ ਚੰਗੀ ਤਰ੍ਹਾਂ ਹਿੱਲਣ ਜੁਲਣ ਲੱਗਾ, ਇਉਂ ਜਾਪਦਾ ਸੀ ਹੁਣ ਉਹ ਉਠ ਬੈਠੇਗੀ। ਜਦੋਂ ਹੀ ਬੀਬੀ ਜੀ ਨੇ ਸਿਰ ਚੁਕਿਆ ਤਾਂ ਸੰਗਤਾਂ ਨੇ ਆਲੇ ਦੁਆਲੇ ਝੁਰਮਟ ਪਾ ਲਿਆ। ਬੀਬੀ ਵਿਸਮਾਦੀ ਰੰਗਾਂ 'ਚੋਂ ਉਠੀ, ਪਰ ਬਿਰਤੀ ਅਜੇ ਉਥਾਨ ਨਹੀਂ ਸੀ ਹੋਈ, ਚੌਂਕੜਾ ਮਾਰ ਕੇ ਬੈਠੀ ਰਹੀ। ਕੋਲ ਬੈਠੀ ਸੰਗਤ ਇਹੋ ਆਖੇ, 'ਬੀਬੀ ਜੀ! ਤੁਸੀਂ ਧੰਨ ਹੋ! ਤੁਸੀਂ ਵਡੇ ਭਾਗਾਂ ਵਾਲੇ ਹੋ। ਤੁਹਾਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋ ਗਏ ਨੇ ਨਾ! ਅੱਛਾ ਸਾਡੇ ਤੇ ਮਿਹਰ ਕਰੋ, ਕੀਤੇ ਦਰਸ਼ਨਾਂ ਦੀ ਝਲਕ ਬਾਰੇ ਕੁਝ ਦਸੋ ਨਾ!' ਉਹ ਵੱਡੇ ਭਾਗਾਂ ਵਾਲੀ ਬੀਬੀ ਸਭ ਦੀਆਂ ਗੱਲਾਂ ਸੁਣਦੀ ਰਹੀ। ਪਰ—

'ਗਲ ਨਾ ਬਾਹਰ ਨਿਕਲੇ, ਹੁਕਮੀ ਬੰਦੇ ਕਾਰ ਕਰਾਰੀ'

ਵਾਂਗ ਚੁਪ ਰਹੀ। ਕਿਸੇ ਨੂੰ ਕੋਈ ਉਤਰ ਨਾ ਦਿੱਤਾ। ਉਸ ਦੇ ਨੇਤਰ ਅਜੇ ਵੀ ਚੋਜੀ ਪ੍ਰੀਤਮ, ਹੇਮਕੁੰਟ ਦੇ ਤਪੱਸਵੀ ਦੇ ਦਰਸ਼ਨੀ ਰੰਗਾਂ ਵਿਚ ਰਤੇ ਪਏ ਸਨ। ਸੰਗਤਾਂ ਉਸ ਕੋਲੋਂ ਨੂਰੀ ਦਰਸ਼ਨ ਦਾ ਗੁਝਾ ਭੇਦ ਪੁਛਣਾ ਚਾਹੁੰਦੀਆਂ ਸਨ, ਪਰ ਉਸ ਨੂੰ 'ਲੁਕੇ ਰਹਿਣ ਦੀ

ਚਾਹਨਾ' ਸੀ। ਉਹ ਆਪਣਾ ਮੂੰਹ ਖੋਲ੍ਹਣਾ ਨਹੀਂ ਸੀ ਚਾਹੁੰਦੀ, ਕਿਉਂ ਕਿ ਉਹ ਰਸ ਨਾਲ ਭਰਪੂਰ ਸੀ :—

ਮਿਲਿ ਸਖੀਆ ਪੁਛਹਿ, ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥
[ਪੰ: ੪੫੯

ਪਰ ਸੰਗਤਾਂ ਇਸ ਅਲੌਕਿਕ ਬੈਰਾਗ-ਖੇਡ ਨੂੰ ਪੁੱਛਣ ਲਈ ਬੜੀਆਂ ਉਤਾਵਲੀਆਂ ਸਨ। ਜਦੋਂ ਸੰਗਤਾਂ ਨੇ ਬੀਬੀ ਦਾ ਖਹਿੜਾ ਨਾ ਛਡਿਆ ਅਤੇ ਮੁੜ ਮੁੜ ਕੇ ਦਰਸ਼ਨ ਝਲਕਾਂ ਦੀ ਸਿੱਕ ਪਰਗਟ ਕੀਤੀ ਤਾਂ ਬੀਬੀ ਜੀ ਨੇ ਆਪਣੇ ਰਸ-ਭਰੇ ਬੁਲ੍ਹਾਂ ਨੂੰ ਖੋਲ੍ਹਿਆ ਅਤੇ ਆਖਣ ਲੱਗੀ, "ਸੰਗਤ ਜੀ ! ਬੰਦ ਬੋਤਲ ਦਾ ਢੱਕਣ ਨਾ ਖੋਲ੍ਹੋ, ਕਿਉਂ ਕਿ ਖੋਲ੍ਹਣ ਨਾਲ ਪ੍ਰੇਮ-ਸੁਗੰਧੀ ਉਡਣ ਦਾ ਡਰ ਹੁੰਦਾ ਹੈ।" ਪਰੰਤੂ ਅਜਿਹੇ ਸਮੇਂ ਤੇ ਗਿਆਨ ਵਾਲੀਆਂ ਗੱਲ੍ਹਾਂ ਨੂੰ ਕੌਣ ਸੁਣਦਾ ਹੈ, ਹਰੇਕ ਨੂੰ ਰੀਝ ਹੁੰਦੀ ਹੈ ਕਿ ਉਨ੍ਹਾਂ ਨੂੰ ਕੋਈ ਬਖਸ਼ੀ ਹੋਈ ਆਤਮਾ ਆਪਣੀ ਹਡ-ਬੀਤੀ ਸੁਣਾ ਕੇ ਦਰਸ਼ਨ-ਪਰਸਨ ਦਾ ਪੰਧ ਵਿਖਾਏ। ਜਦੋਂ ਸੰਗਤਾਂ ਨੇ ਬਹੁਤ ਤਰਲੇ ਕੱਢੇ ਤਾਂ ਬੀਬੀ ਦਾ ਮਨ ਪੰਘਰਿਆ, ਸਾਈਂ ਦੇ ਰੰਗਾਂ 'ਚ ਰੰਗੀ ਹੋਈ ਬੀਬੀ ਨੇ ਆਪਣੀ ਵਿਸਮਾਦੀ ਕਹਾਣੀ ਸੁਣਾਉਣੀ ਆਰੰਭ ਕੀਤੀ, "ਸਾਧ ਸੰਗਤ ਜੀਉ ! ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਅੰਮ੍ਰਿਤ ਮਈ ਬਾਣੀ ਦਾ ਪਾਠ ਕਰਦਿਆਂ ਮੇਰੀ ਸੁਰਤਿ ਅਰਸ਼ੀ ਬਾਣੀ ਵਿਚ ਖੁਭ ਗਈ; ਮੇਰਾ ਧਿਆਨ, ਸਤਿਗੁਰੂ ਜੀ ਦੀ ਬਾਣੀ ਦਾ ਗਿਆਨ ਬਣ ਗਿਆ। ਮੇਰੀ ਰਸਨਾ ਤੇ ਜਦੋਂ 'ਗੁਰ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਤੁਕ ਆਈ ਤਾਂ ਮੈਨੂੰ ਇਸ ਵਿਚੋਂ ਗੁੰਗੇ ਦੀ ਮਠਿਆਈ ਵਾਲਾ ਸੁਆਦ ਆਉਣ ਲੱਗ ਪਿਆ। ਜਿਉਂ ਜਿਉਂ ਮੈਂ ਇਸ ਪੰਕਤੀ ਨੂੰ ਪੜ੍ਹਦੀ ਗਈ ਤਿਉਂ ਤਿਉਂ ਮੇਰੀ ਸੁਰਤਿ ਅਕਾਸ਼ੀ ਮੰਡਲਾਂ ਵਿਚ ਚੜ੍ਹਦੀ ਗਈ। ਉਹ ਅਗੰਮੀ ਰਸ ਵਰਨਣ ਤੋਂ ਬਾਹਰਾ ਹੈ। ਮੈਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਰੰਗ ਵਿਚ ਦੀਦਾਰ ਹੋਏ। ਮੈਂ

ਪਿਆਰੇ ਪਿਤਾ ਜੀ ਪਾਸੋਂ ਨਿੰਮਰਤਾ ਸਾਹਿਤ ਪਿਆ
ਪੁਛਿਆ, "ਪਿਤਾ ਜੀ ! ਮੈਨੂੰ ਦਸੋ ਨਾ ! ਹ ਕਿਹੜ
ਹੈ ਜਿਹੜਾ ਤੁਸੀਂ ਨਿਤ ਹੀ ਦੇਂਦੇ ਹੋ। ਦਾਤਾ ਜੀ !
ਇਕ ਨਿੱਕਾ ਜਿਹਾ ਕਿਣਕਾ ਮੈਂ ਭਿਖਾਰਨ ਦੀ ਝੋ
ਪਾ ਦਿਓ।' ਬੱਸ ਜਦੋਂ ਮੇਰੀ ਇਹ ਜੋਦੜੀ ਗੁਰਦੇਵ
ਮੇਰੇ ਤੇ ਮੇਰ ਸਾਹਿਬ ਜੀ ਮਿਹਰਵਾਨ ਹੋ ਗਏ, ਆਪਣਾ
ਕੰਮਲ ਹਥ ਮੇਰੇ ਸਿਰ ਤੇ ਰੱਖ ਦਿੱਤਾ। ਬੱਸ ਉਸ ਅ
ਦੀ ਪਾਵਨ ਛੋਹ ਨੇ ਮਨੂੰ ਇਹੋ ਜਿਹੀ *ਪ੍ਰੇਮ ਠਗਉ
ਮੇਰਾ ਮਨ ਮੋਹਿਆ ਗਿਆ। ਮੈਨੂੰ ਆਪਣੇ ਸਰੀਰ ਦੀ
ਰਹੀ। ਉਹ ਅਦਭੁੱਤ ਦਰਸ਼ਨ ਮੇਰੇ ਹਿਰਦੇ ਅੰਦਰ ਵ
ਪਰਮ ਬੈਰਾਗੀ, ਅੰਮ੍ਰਿਤ ਦੇ ਦਾਤੇ, ਸਤਿਗੁਰੂ ਜੀ
ਜੀਅ-ਦਾਨ ਦੇ ਭੰਡਾਰੇ ਚੋਂ ਜਿਹੜਾ 'ਜੀਅ-ਦਾਨ ਦ
ਬਖਸ਼ਸ਼ ਕੀਤਾ ਹੈ, ਸਾਧ ਸੰਗਤ ਜੀ ! ਮੇਰੇ ਲਈ
ਜੀਵਨ ਦੀ ਇਕ ਅਭੁੱਲ ਯਾਦ ਬਣ ਗਈ ਹੈ।"

... ... ... ...

ਇਸ ਤਰ੍ਹਾਂ ਦੀਆਂ ਜਿਹੜੀਆਂ ਆਤਮਕ ਖੇ
ਹਨ, ਇਹਨਾਂ ਤੋਂ ਸਾਨੂੰ ਜੀਵਨ-ਸਿਖਿਆ ਪ੍ਰਾਪਤ
ਆਤਮਕ ਕਲਾ ਹੈ ਜਿਹੜੀ ਸ਼ਬਦ ਸੁਰਤਿ ਦੇ ਸੰਜੋ
ਹੁੰਦੀ ਹੈ। ਪਰੇਮ ਵਿਚ ਨੇਮ ਨਹੀਂ ਨਿਭਦਾ, ਇਹ
ਸਿਧਾਂਤ ਨਹੀਂ। ਗੁਰਮਤਿ ਵਿਚ ਨੇਮ ਤੋਂ ਹੀ·ਪਰੇਮ

---

*ਪ੍ਰੇਮ ਠਗਉਰੀ ਪਾਇ ਰੀਝਾਇ, ਗੋਬਿੰਦ ਮਨ ਮੋਹਿਆ
ਸੰਤਨ ਕੈ ਪਰਸਾਦਿ, ਅਗਾਧਿ ਕੰਠੇ ਲਗਿ ਸੋਹਿਆ

ਇਹ ਸੋਧ ਹੈ। ਇਹ ਪਰੇਮ ਜਦੋਂ ਸਿਖਰ ਤੇ
ਨੇਮ ਤੇ ਪਰੇਮ ਇਕ ਰੂਪ ਹੋ ਜਾਂਦੇ ਹਨ। ਗੁਰਬ
ਵੀਚਾਰ ਸਹਿਤ ਪਾਠ ਕਰਨਾ ਸਹਿਜ ਬੈਰਾਗ
ਬੈਰਾਗ ਵਿਚ ਅਕੇਵਾਂ, ਥਕੇਵਾਂ, ਆਲਸ, ਨਿੰਦਰ
ਨਾਂ-ਨਿਸ਼ਾਨ ਤੱਕ ਨਹੀਂ ਹੁੰਦਾ। ਇਹ ਪਰੇਮਾ-ਭਰ
ਜਿਥੇ ਸਦਾ ਹੀ ਆਪਣੇ ਪ੍ਰੀਤਮ ਅੱਗੇ ਜਗਿਆਸੂ
ਕਰਦਾ ਰਹਿੰਦਾ ਹੈ :–

ਤੇਰਿਆਂ ਭਗਤਾ ਭੁਖ ਸਦ ਤੇਰੀਆ ॥
ਹਰਿ ਲੋਚਾ ਪੂਰਨ ਮੇਰੀਆ ॥
ਦੇਹੁ ਦਰਸ ਸੁਖਦਾਤਿਆ,
ਮੈ ਗਲਿ ਵਿਚਿ ਲੈਹੁ ਮਿਲਾਇ ਜੀਉ

